# ਦੇਹੁ ਸਜਣ ਅਸੀਸੜੀਆ

## (ਕੀਰਤਨ ਸੋਹਿਲੇ ਦੀ ਵਿਆਖਿਆ)



ਭਾਈ ਪਿੰਦਰਪਾਲ ਸਿੰਘ
'ਕਥਾ ਵਾਚਕ'

੧ੴ ਸਤਿਗੁਰ ਪ੍ਰਸਾਦਿ॥





# ਦੇਹੁ ਸਜਣ ਅਸੀਸੜੀਆ

## (ਕੀਰਤਨ ਸੋਹਿਲੇ ਦੀ ਵਿਆਖਿਆ)

ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'

ਸੰਪਾਦਕ-

ਭਾਈ ਪਰਮਜੀਤ ਸਿੰਘ ਖਾਲਸਾ

ਪ੍ਰਧਾਨ ਸਿੱਖ ਸਟੂਡੈਂਟ ਫੈਡਰੇਸ਼ਨ (ਮਹਿਤਾ)

ਪ੍ਰਕਾਸ਼ਕ :-



ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

# ਤਤਕਰਾ





*ਗਿਆਨੀ ਜੀ ਦੀਆਂ ਛਪੀਆਂ ਹੋਰ ਪੁਸਤਕਾਂ :-*

1. ਦਰਸ਼ਨਾ ਦੀ ਜੁਗਤਿ
2. ਗੁਰਮੁਖਾ ਕੇ ਮੁਖ ਉਜਲੇ
3. ਮਾਣਸੁ ਜਨਮੁ ਅਮੋਲੁ ਹੈ
4. ਬਾਬੀਹਾ ਅੰਮ੍ਰਿਤ ਵੇਲੈ ਬੋਲਿਆ
5. ਮਾਇਆ ਮੋਹੁ ਦੁਖੁ ਸਾਗਰੁ ਹੈ
6. ਸਤਿਗੁਰ ਕੀ ਸੇਵਾ ਊਤਮ ਹੈ
7. ਮਹਿਮਾ ਸਾਧੂ ਸੰਗ ਕੀ
8. ਗੁਰੁ ਪਰਮੇਸੁਰੁ ਪੂਜੀਐ
9. ਕੋਈ ਆਣਿ ਮਿਲਾਵੈ
10. ਬਿਨੁ ਸਬਦੈ ਮੁਕਤਿ ਨ ਹੋਈ
11. ਹਰਿ ਮੰਦਰੁ ਹਰਿ ਸਾਜਿਆ
12. ਅੰਮ੍ਰਿਤ ਸਰੁ ਸਤਿਗੁਰੁ ਸਤਿਵਾਦੀ
13. ਜਿਥੇ ਬਾਬਾ ਪੈਰੁ ਧਰਿ
14. ਜਿਨ ਕਉ ਮਸਤਕਿ ਲਿਖਿਆ
15. ਨਦਰਿ ਕਰੇ ਸਚੁ ਪਾਈਐ

# ਦੋ ਸ਼ਬਦ

ਭਾਈ ਪਿੰਦਰਪਾਲ ਸਿੰਘ ਜੀ ਇਕ ਉੱਚ ਕੋਟੀ ਦੇ ਵਿਦਵਾਨ ਅਤੇ ਕਥਾ ਵਾਚਕ ਹਨ। ਉਨ੍ਹਾਂ ਦੀ ਵਿਦਵਤਾ ਉਨ੍ਹਾਂ ਦੇ ਮੁਖ ਵਿਚ ਫੁੱਲਾਂ ਵਾਂਗ ਝੜਦੀ ਹੈ। ਜਦ ਉਹ ਬੋਲਦੇ ਹਨ ਤਾਂ ਉਨ੍ਹਾਂ ਦੀ ਬੋਲਣ ਗਤੀ ਕਦੀ ਵੀ ਧੀਮੀ ਨਹੀਂ ਹੁੰਦੀ। ਅਜਿਹੇ ਵਿਦਵਾਨ ਦੀ ਅਵਾਜ਼ ਨੂੰ ਸੁਣ ਕੇ ਕਲਮਬੰਦ ਕਰਨਾ ਕੋਈ ਮਾਮੂਲੀ ਕੰਮ ਨਹੀਂ ਸੀ। ਮੈਂ ਉਨ੍ਹਾਂ ਦੀਆਂ ਟੇਪਾਂ ਨੂੰ ਬਾਰ-ਬਾਰ ਸੁਣਿਆ ਹੈ ਅਤੇ ਤਸੱਲੀ ਹੋਣ ਉੱਪਰ ਹੀ ਕਲਮਬੰਦ ਕੀਤਾ ਹੈ। ਇਸ ਪੁਸਤਕ ਵਿਚ ਮੈਂ ਉਨ੍ਹਾਂ ਦੁਆਰਾ ਵੀਚਾਰ ਕੀਤਾ ਹੋਇਆ ਕੀਰਤਨ ਸੋਹਿਲੇ ਦਾ ਪਾਠ ਕੀਤਾ ਹੈ। ਉਨ੍ਹਾਂ ਦੀ ਪੁਸਤਕ ਦਾ ਨਾਮ ਹੈ *'ਦੇਹੁ ਸਜਣ ਅਸਸੜੀਆ'* ਵਿਦਵਾਨ ਲੇਖਕ ਨੇ ਇਹ ਸਮਝਾਇਆ ਹੈ ਕਿ ਅਕਾਲ ਪੁਰਖ ਵਾਹਿਗੁਰੂ ਜੀ ਦੀ ਕ੍ਰਿਪਾ ਸਦਕਾ ਇਸ ਵਾਰ ਹਜ਼ੂਰ ਦੀ ਅੰਮ੍ਰਿਤ ਗੁਰਬਾਣੀ ਸੋਹਿਲਾ ਸਾਹਿਬ ਦੀ ਵਿਚਾਰ ਕਰਨ ਲਈ ਸਤਿਗੁਰੂ ਜੀ ਨੇ ਪ੍ਰੇਰਨਾ ਬਖ਼ਸ਼ੀ ਹੈ। ਭਾਵੇਂ ਅਸੀਂ ਇਕ ਤੁੱਕ 'ਤੇ ਵੀ ਵਿਚਾਰ ਕਰਦੇ ਹਾਂ, ਗੁਰਮਤਿ ਦੇ ਇਕ ਵਿਸ਼ੇ ਉੱਤੇ ਵਿਖਿਆਨ ਲੈਕਚਰ ਕੀਤੇ ਜਾਂਦੇ ਹਨ, ਪਰ ਅੰਦਰ ਵਾਲਾ ਮਨ ਕਹਿੰਦਾ ਹੈ ਕਿ ਪਿਉ ਦਾਦੇ ਦੇ ਖ਼ਜ਼ਾਨੇ ਨੂੰ ਚੰਗੀ ਤਰ੍ਹਾਂ ਪੜਚੋਲੀਏ ਤੇ ਖ਼ਾਸ ਕਰਕੇ ਜੋ ਅਸੀਂ ਰੋਜ਼ਮੱਰਾ ਜੀਵਨ ਵਿਚ ਬਾਣੀ ਪੜ੍ਹਦੇ ਹਾਂ, ਜ਼ਬਾਨੀ ਤਾਂ ਸਾਨੂੰ ਚੇਤੇ ਹੈ, ਪਰ ਆਖ਼ਿਰ ਇਸ ਅੰਮ੍ਰਿਤ ਬਾਣੀ ਦੇ ਭਾਵ ਅਰਥ ਕੀ ਹਨ।

ਮੈਂ ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਭਾਈ ਪਿੰਦਰਪਾਲ ਸਿੰਘ ਆਪਣੀ ਨਿਜੀ ਰਫਤਾਰ ਉੱਪਰ ਆਪਣਾ ਲੈਕਚਰ ਬੋਲਦੇ ਹਨ, ਇਸ ਲਈ ਉਨ੍ਹਾਂ ਦੀ ਆਵਾਜ਼ ਨੂੰ ਕਲਮਬੰਦ ਕਰਨ ਲਈ ਕਈ ਪ੍ਰਕਾਰ ਦੀਆਂ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਹੋ ਸਕਦਾ ਹੈ ਮੇਰੇ ਪਾਸੋਂ ਕਈ ਲਗਾਂ ਮਾਤਰਾਂ ਰਹਿ ਗਈਆਂ ਹੋਣ, ਅਜਿਹੀ ਮੇਰੀ ਕਮਜ਼ੋਰੀ ਨੂੰ ਪਾਠਕ ਜਨ ਆਪ ਸੁਧਾਰਨ ਦੀ ਕੋਸ਼ਿਸ਼ ਕਰਨ। ਮੇਰੇ ਇਸ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤੁਰੱਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ।

— ਭਾਈ ਪਰਮਜੀਤ ਸਿੰਘ ਖਾਲਸਾ

# ਆਮੁਖ

ਭਾਈ ਪਰਮਜੀਤ ਸਿੰਘ ਖਾਲਸਾ ਨੇ ਮੇਰੇ ਕੁਝ ਲੈਕਚਰਾਂ ਨੂੰ ਟੇਪਾਂ ਤੋਂ ਕਲਮਬੰਦ ਕੀਤਾ ਹੈ, ਇਸ ਲਈ ਮੈਂ ਉਨ੍ਹਾਂ ਦਾ ਬਹੁਤ ਅਭਾਰੀ ਹਾਂ। ਇਕ ਟੇਪ ਤੋਂ ਲੈਕਚਰ ਜਿਉਂ ਦਾ ਤਿਉਂ ਲਿਖ ਲੈਣਾ ਕੋਈ ਸੌਖੀ ਗੱਲ ਨਹੀਂ ਹੈ, ਪਰ ਮੈਂ ਉਨ੍ਹਾਂ ਦੇ ਖਰੜੇ ਨੂੰ ਪੜ੍ਹ ਕੇ ਵੇਖਿਆ ਹੈ ਕਿ ਉਹ ਇਸ ਕਾਰਜ ਵਿਚ ਪੂਰੇ ਸਫਲ ਰਹੇ ਹਨ। ਇਸ ਵਿਚ ਸਭ ਤੋਂ ਵੱਡਾ ਤੱਥ ਇਹ ਹੈ ਕਿ ਭਾਈ ਪਰਮਜੀਤ ਸਿੰਘ ਖਾਲਸਾ ਆਪ ਵੀ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ ਹਨ। ਇਸ ਲਈ ਮੇਰੇ ਲੈਕਚਰਾਂ ਨੂੰ ਕਲਮਬੰਦ ਕਰਨ ਵਿਚ ਉਨ੍ਹਾਂ ਨੂੰ ਬਹੁਤੀ ਕਠਿਨਾਈ ਨਹੀਂ ਆਈ ਹੋਵੇਗੀ। ਮੈਂ ਉਨ੍ਹਾਂ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ ਤੇ ਉਸ ਵਿਚੋਂ ਬਹੁਤ ਘੱਟ ਗ਼ਲਤੀਆਂ ਮਿਲੀਆਂ ਹਨ। ਜਿਹੜਾ ਮਨੁੱਖ ਵੀ ਤਨੋਂ ਮਨੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜ ਜਾਂਦਾ ਹੈ, ਉਸ ਦੇ ਅੰਦਰ ਦੀ ਹਉਮੈ ਦੂਰ ਹੋ ਜਾਂਦੀ ਹੈ ਤੇ ਉਹ ਗੁਰਬਾਣੀ ਦੇ ਰੰਗ ਵਿਚ ਰੰਗਿਆ ਅਭੁੱਲ ਹੁੰਦਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਜਿੱਥੇ ਜਗਿਆਸੂ ਆਪਣੇ ਗੁਰੂ ਤੋਂ ਬਾਰ-ਬਾਰ ਕੁਰਬਾਨ ਜਾਂਦਾ ਹੈ, ਓਥੇ ਸਤਿਗੁਰੂ ਆਪਣੇ ਸਿੱਖ ਤੋਂ ਬਾਰ-ਬਾਰ ਬਲਿਹਾਰਨੇ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਕ ਅੰਮ੍ਰਿਤ ਬਚਨ ਹੈ ਕਿ ਆਮ ਤੌਰ ਤੇ ਅਸੀਂ ਰੂਹਾਨੀਅਤ ਦੇ ਮਾਰਗ ਤੇ ਚੱਲਣ ਵਾਲਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਮਤਿ ਵਿਚੋਂ ਚਾਰ-ਪੰਜ ਸ਼ਬਦਾਂ ਨਾਲ ਸੰਬੋਧਨ ਕਰਦੇ ਹਾਂ। ਕਿਸੇ ਲਈ ਇਹ ਸ਼ਬਦ ਵਰਤਦੇ ਹਾਂ ਕਿ ਇਹ ਮਹਾਨ ਸੰਤ ਹੈ। ਕਿਸੇ ਲਈ ਸ਼ਬਦ ਵਰਤਦੇ ਹਾਂ ਕਿ ਇਹ ਅਸਲ ਵਿਚ ਰੱਬ ਦਾ ਪਿਆਰਾ ਭਗਤ ਹੈ। ਕਿਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਸ਼ਬਦ ਪੜ੍ਹਦੇ ਹਾਂ ਕਿ ਇਹ ਪੂਰਨ ਸਾਧ ਹੈ। ਕਿਸੇ ਲਈ ਪੜ੍ਹਦੇ ਹਾਂ ਕਿ ਇਹ ਤਾਂ ਗੁਰਮੁਖ ਹੈ। ਪੰਜਵਾਂ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਇਹ ਇਕ ਮਹਾਨ ਗੁਰੂ ਦਾ ਸਿੱਖ ਹੈ। ਭਾਈ ਪਰਮਜੀਤ ਸਿੰਘ ਖਾਲਸਾ ਜੀ ਜਿਨ੍ਹਾਂ ਨੇ ਏਨੀ ਲਗਨ ਅਤੇ ਪਿਆਰ ਨਾਲ ਮੇਰੇ ਲੈਕਚਰਾਂ ਨੂੰ ਕਲਮਬੰਦ ਕੀਤਾ ਹੈ, ਉਨ੍ਹਾਂ ਵਾਸਤੇ ਵੀ ਮੇਰਾ ਇਕੋ ਇਕ ਸ਼ਬਦ ਹੈ ਕਿ ਭਾਈ ਪਰਮਜੀਤ ਸਿੰਘ ਜੀ ਖਾਲਸਾ ਇਕ ਮਹਾਨ ਗੁਰੂ ਦਾ ਸਿੱਖ ਹੈ।

— ਭਾਈ ਪਿੰਦਰਪਾਲ ਸਿੰਘ

# ਦੇਹੁ ਸਜਣ ਅਸੀਸੜੀਆ

ਸੋਹਿਲਾ ਰਾਗੁ ਗਉੜੀ ਦੀਪਕੀ ਮਹਲਾ ੧ ॥

ੴ ਸਤਿਗੁਰ ਪ੍ਰਸਾਦਿ ॥

*ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥*
*ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ ॥ ੧ ॥*
*ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥*
*ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ ॥ ੧ ॥ ਰਹਾਉ ॥*
*ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ ॥*
*ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥ ੨ ॥*
*ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥*
*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥ ੩ ॥*
*ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥*
*ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥ ੪ ॥ ੧ ॥*

(ਅੰਗ ੧੨)

ਵਾਹਿਗੁਰੂ ਜੀ ਕਾ ਖਾਲਸਾ ॥

ਵਾਹਿਗੁਰੂ ਜੀ ਕੀ ਫਤਹਿ ॥

ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸਤਿਗੁਰੂ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਅਕਾਲ ਪੁਰਖ ਵਾਹਿਗੁਰੂ ਜੀ ਦੀ ਕ੍ਰਿਪਾ ਸਦਕਾ ਇਸ ਵਾਰ ਹਜ਼ੂਰ ਦੀ ਅੰਮ੍ਰਿਤ ਗੁਰਬਾਣੀ ਸੋਹਿਲਾ ਸਾਹਿਬ ਦੀ ਵਿਚਾਰ ਕਰਨ ਲਈ ਸਤਿਗੁਰੂ ਜੀ ਨੇ ਪ੍ਰੇਰਨਾ ਬਖ਼ਸ਼ੀ ਹੈ। ਭਾਵੇਂ ਅਸੀਂ ਇਕ ਤੁੱਕ 'ਤੇ ਵੀ ਵਿਚਾਰ ਕਰਦੇ ਹਾਂ, ਗੁਰਮਤਿ ਦੇ ਇਕ ਵਿਸ਼ੇ ਉੱਤੇ ਵਿਖਿਆਨ ਲੈਕਚਰ ਕੀਤੇ ਜਾਂਦੇ ਹਨ, ਪਰ ਅੰਦਰ ਵਾਲਾ ਮਨ ਕਹਿੰਦਾ ਹੈ ਕਿ ਪਿਉ ਦਾਦੇ ਦੇ ਖ਼ਜ਼ਾਨੇ ਨੂੰ ਚੰਗੀ ਤਰ੍ਹਾਂ ਪੜਚੋਲੀਏ ਤੇ ਖ਼ਾਸ ਕਰਕੇ ਜੋ ਅਸੀਂ ਰੋਜ਼ਮੱਰਾ ਜੀਵਨ ਵਿਚ ਬਾਣੀ ਪੜ੍ਹਦੇ ਹਾਂ, ਜ਼ਬਾਨੀ ਤਾਂ ਸਾਨੂੰ ਚੇਤੇ ਹੈ, ਪਰ ਆਖ਼ਿਰ ਇਸ ਅੰਮ੍ਰਿਤ ਬਾਣੀ ਦੇ ਭਾਵ ਅਰਥ ਕੀ ਹਨ।

ਸਤਿਗੁਰੂ ਜੀ ਨੇ ਜੋ ਨੇਮ ਬਖ਼ਸ਼ੇ ਹਨ, ਇਹਨਾਂ ਦਾ ਕੋਈ ਅਰਥ ਹੈ। ਦਾਤਾਰ ਜੀ ਨੇ ਇਸੇ ਕਰਕੇ ਅੰਮ੍ਰਿਤ ਬਾਣੀ ਵਿਚ ਬਾਣੀ ਦੀ ਸਿਫ਼ਤ ਦੇ ਬਚਨ ਉਚਾਰਨ ਕੀਤੇ ਹਨ। ਜਿਵੇਂ ਅਸੀਂ ਹਜ਼ੂਰ ਦਾ ਇਹ ਅੰਮ੍ਰਿਤ ਬਚਨ ਪੜ੍ਹਦੇ ਹਾਂ-

*ਬਾਣੀ ਗੁਰੂ ਗੁਰੂ ਹੈ ਬਾਣੀ*

ਬਾਣੀ ਗੁਰੂ ਹੈ ਅਤੇ ਗੁਰੂ ਬਾਣੀ ਹੈ। ਇਸੇ ਨੂੰ ਬਾਬਾ ਜੀ ਨੇ ਬਖ਼ਸ਼ਿਸ਼ ਕਰਕੇ ਬਾਣੀ ਵਿਚ ਕਿਹਾ-

*ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ॥*

(ਅੰਗ ੧੩੦੯)

ਸਤਿਗੁਰੂ ਬਚਨ ਹੈ ਅਤੇ ਬਚਨ ਸਤਿਗੁਰੂ ਹੈ। ਜੋ ਗੁਰੂ ਜੀ ਆਪਣੀ ਰਸਨਾ ਤੋਂ ਬਾਣੀ ਕਹਿੰਦੇ ਹਨ-

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥*
*ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥*

(ਅੰਗ ੯੮੨)

ਜੇ ਸੇਵਕ ਜਨ ਉਸ ਬਾਣੀ ਨੂੰ ਮੰਨ ਲਏ। ਦਾਤਾਰ ਜੀ ਨੇ ਇਕ ਪ੍ਰਮਾਣ ਹੋਰ ਬਖ਼ਸ਼ਿਸ਼ ਕੀਤਾ। ਸਾਹਿਬ ਬਖ਼ਸ਼ਿਸ਼ ਕਰਦੇ ਹਨ ਕਿ ਇਸ ਅੰਮ੍ਰਿਤ ਬਾਣੀ ਨੂੰ ਆਪਣੀ ਜ਼ਿੰਦਗੀ ਦਾ ਆਧਾਰ ਬਣਾ। ਦੇਖ ਜਿਵੇਂ ਘਰ, ਮਕਾਨ ਕੋਈ ਚੀਜ਼ ਅਪਣਾ ਸਿਰ ਲੁਕਾਉਣ ਲਈ ਤੂੰ ਬਣਾਉਂਦਾ ਹੈਂ ਤੇ ਉਸਦੀ ਛੱਤ ਨੂੰ ਰੋਕਣ ਲਈ ਦੀਵਾਰਾਂ ਦੇ, ਕੰਧਾਂ ਦੇ ਆਸਰੇ ਦੀ ਜ਼ਰੂਰਤ ਹੈ, ਬਿਲਕੁਲ ਇਸੇ ਤਰ੍ਹਾਂ ਇਸ ਮਨ ਨੂੰ ਜੇ ਟਿਕਾਉਣਾ ਚਾਹੁੰਦਾ ਹੈਂ ਤਾਂ ਗੁਰੂ ਦੇ ਸ਼ਬਦ ਦੀ ਥੰਮ੍ਹੀ ਬਣਾ ਕੇ ਇਸ ਮਨ ਨੂੰ ਟਿਕਾਅ। ਆਪ ਰੋਜ਼ ਇਹ ਬਚਨ ਪੜ੍ਹਦੇ ਹੋ-

*ਜਿਉ ਮੰਦਰ ਕਉ ਥਾਮੈ ਥੰਮਨੁ॥*
*ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ॥*

(ਅੰਗ ੨੮੨)

ਧੰਨ ਗੁਰੂ ਅਰਜਨ ਸਾਹਿਬ ਜੀ ਨੇ ਇਸ ਅੰਮ੍ਰਿਤ ਬਚਨਾਂ ਨੂੰ ਇਕੱਤਰ ਕੀਤਾ ਤੇ ਸਾਡੇ 'ਤੇ ਇੰਨੀ ਕੁ ਕ੍ਰਿਪਾਲਤਾ ਕਰ ਦਿੱਤੀ। ਆਪ ਪਿਉ ਦਾਦੇ ਦੇ ਖ਼ਜ਼ਾਨੇ ਨੂੰ ਖ਼ਰਚਿਆ, ਆਪ ਵਰਤਿਆ, ਆਪ ਛੱਕਿਆ, ਆਪ ਇਸ ਨੂੰ ਭੁੰਚਿਆ, ਪਰ ਨਾਲ ਇਕ ਗੱਲ ਬਾਣੀ ਵਿਚ ਇਹ ਦਰਜ ਕਰਕੇ ਗਏ ਕਿ ਅੱਜ ਤੋਂ ਬਾਅਦ ਜੇਕਰ ਕੋਈ ਵੀ ਇਸ ਅੰਮ੍ਰਿਤ ਖ਼ਜ਼ਾਨੇ ਨੂੰ ਵਰਤੇਗਾ, ਖ਼ਰਚੇਗਾ, ਖਾਏਗਾ ਤੇ ਭੁੰਚੇਗਾ, ਉਸ ਦਾ ਉਦਾਰ ਹੋਵੇਗਾ। ਆਪ ਰੋਜ਼ ਪੜ੍ਹਦੇ ਹੋ-

*ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ॥*

(ਅੰਗ ੧੪੨੯)

ਹਜ਼ੂਰ ਦਾ ਹੀ ਇਕ ਅੰਮ੍ਰਿਤ ਸ਼ਬਦ ਕਹਿ ਕੇ ਅੱਗੇ ਤੁਰਦੇ ਹਾਂ। ਆਪ ਪੜ੍ਹਦੇ ਹੋ-

*ਹਮ ਧਨਵੰਤ ਭਾਗਠ ਸਚ ਨਾਇ॥*

ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਅਸੀਂ ਧਨਾਢ ਹਾਂ, ਅਮੀਰ ਹਾਂ। ਸਾਡੇ ਕੋਲ ਕੀਮਤੀ ਖ਼ਜ਼ਾਨਾ ਹੈ।

*ਹਮ ਧਨਵੰਤ ਭਾਗਠ ਸਚ ਨਾਇ॥*
*ਹਰਿ ਗੁਣ ਗਾਵਹ ਸਹਜਿ ਸੁਭਾਇ॥ ੧॥ ਰਹਾਉ॥*
*ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥*

ਖੋਲ ਡਿਠਾ ਦਾ ਅਰਥ ਹੈ ਪ੍ਰਕਾਸ਼ ਕੀਤਾ, ਦੀਦਾਰ ਪਾਏ ਆਪਣੇ ਨੇਤਰਾਂ ਨਾਲ।

*ਤਾ ਮੇਰੈ ਮਨਿ ਭਇਆ ਨਿਧਾਨਾ॥ ੧॥*
*ਰਤਨ ਲਾਲ ਜਾ ਕਾ ਕਛੂ ਨਾ ਮੋਲੁ॥*
*ਭਰੇ ਭੰਡਾਰ ਅਖੂਟ ਅਤੋਲ॥ ੨॥*

ਖ਼ਜ਼ਾਨੇ ਨੂੰ ਪਹਿਲਾਂ ਖੋਲ੍ਹਣਾ, ਖੋਲ੍ਹਣ ਤੋਂ ਬਾਅਦ ਉਸਦੇ ਦੀਦਾਰ ਕੀਤੇ ਤੇ ਫਿਰ ਮਨ ਨੂੰ ਇਕ ਭਰੋਸਾ, ਇਕ ਯਕੀਨ, ਇਕ ਵਿਸ਼ਵਾਸ ਆ ਗਿਆ ਕਿ ਦੁਨੀਆਂ ਦਾ ਕੋਈ ਰਤਨ, ਕੋਈ ਲਾਲ ਤੇ ਦੁਨੀਆਂ ਦੀ ਕੋਈ ਵੀ ਕਰੰਸੀ ਮੇਰੇ ਗੁਰੂ ਦੇ ਸ਼ਬਦ ਦੀ ਕੀਮਤ ਨਹੀਂ ਪਾ ਸਕਦੀ। ਹੁਣ ਇਕ ਕੰਮ ਅਸੀਂ ਕਰਨਾ ਹੈ। ਉਥੇ ਹਜ਼ੂਰ ਨੇ ਇਕ ਜਾਤੀ ਨੂੰ ਨਹੀਂ, ਇਕ ਫ਼ਿਰਕੇ ਨੂੰ ਨਹੀਂ ਜਾਂ ਇਕ ਖਿੱਤੇ ਦੇ ਲੋਕਾਂ ਨੂੰ ਨਹੀਂ, ਸਾਹਿਬ ਨੇ ਤਾਂ ਕਿਹਾ ਹੈ ਭਾਈ !

*ਖਾਵਹਿ ਖਰਚਹਿ ਰਲਿ ਮਿਲਿ ਭਾਈ॥*

ਰਲ ਮਿਲ ਕੇ ਇਸ ਖ਼ਜ਼ਾਨੇ ਨੂੰ ਖਾਣਾ ਖ਼ਰਚਣਾ, ਇਸ ਖ਼ਜ਼ਾਨੇ ਵਿਚ ਕਦੀ ਤੋਟ ਨਹੀਂ ਆਵੇਗੀ, ਵਧਦਾ ਹੀ ਜਾਏਗਾ।

*ਖਾਵਹਿ ਖਰਚਹਿ ਰਲਿ ਮਿਲਿ ਭਾਈ॥*
*ਤੋਟਿ ਨ ਆਵੈ ਵਧਦੋ ਜਾਈ॥*

(ਅੰਗ ੧੮੫)

ਇਸੇ ਨੂੰ ਫਿਰ ਵਾਰਾਂ ਤੇ ਵਧੀਕ ਵਿਚ ਬਖ਼ਸ਼ਿਸ਼ ਕੀਤੀ-

*ਤਿਚਰੁ ਮੂਲਿ ਨ ਥੁੜਂੀਦੋ ਜਿਚਰੁ ਆਪਿ ਕ੍ਰਿਪਾਲੁ॥*
*ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ॥*

(ਅੰਗ ੧੪੨੬)

ਸ਼ਬਦ ਅਖੁੱਟ ਖ਼ਜ਼ਾਨਾ ਹੈ। ਧੁਰ ਕੀ ਬਾਣੀ ਕੀਮਤੀ ਹੀਰਿਆਂ ਵਿਚੋਂ ਵੀ ਵੱਧ ਕੀਮਤ

ਰੱਖਣ ਵਾਲੀ ਹੈ। ਇਸੇ ਖ਼ਜ਼ਾਨੇ ਵਿਚੋਂ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਦਿਆਂ ਉਸ ਵੇਲੇ ਜੋ ਸਿੱਖ ਦੀਆਂ ਨੇਮ ਦੀਆਂ ਬਾਣੀਆਂ ਸਨ, ਉਸਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਆਰੰਭ ਵਿਚ ਦਰਜ ਕਰ ਦਿੱਤਾ। ਸਭ ਤੋਂ ਪਹਿਲਾਂ ਬਾਬਾ ਜੀ ਨੇ ਕ੍ਰਿਪਾ ਕੀਤੀ ਜਪੁ ਸਾਹਿਬ ਦੀ ਬਾਣੀ ਦਰਜ ਕੀਤੀ। ਉਸ ਤੋਂ ਬਾਅਦ ਦਾਤਾਰ ਜੀ ਨੇ ਸੋ ਦਰੁ ਦੇ ਸ਼ਬਦ ਦਰਜ ਕੀਤੇ। ਸੋ ਦਰੁ ਦੇ ਸ਼ਬਦਾਂ ਦੀ ਮੁਕੰਮਲਤਾ ਤੋਂ ਬਾਅਦ ਧੰਨ ਗੁਰੂ ਅਰਜਨ ਸਾਹਿਬ ਜੀ ਨੇ ਕ੍ਰਿਪਾ ਕੀਤੀ ਸੋਹਿਲਾ ਸਾਹਿਬ ਜੀ ਦੀ ਬਾਣੀ ਦਰਜ ਕਰ ਦਿੱਤੀ। ਹਜ਼ੂਰ ਨੇ ਇਹ ਪੰਜ ਸ਼ਬਦਾਂ ਦਾ ਸੁਮੇਲ ਕਰਕੇ ਇਸ ਬਾਣੀ ਦਾ ਸਿਰਲੇਖ ਰੱਖਿਆ ਸੋਹਿਲਾ। ਭਾਵੇਂ ਅਸੀਂ ਕਈ ਵਾਰੀ ਇਸ ਦੇ ਲਈ ਸ਼ਬਦ ਕੀਰਤਨ ਸੋਹਿਲਾ ਵੀ ਕਹਿੰਦੇ ਹਾਂ। ਭਾਈ ਸਾਹਿਬ ਹੋਰਾਂ ਨੇ ਆਪਣੀ ਰਚਨਾ ਵਿਚ ਆਰਤੀ ਸੋਹਿਲਾ ਤੇ ਕੀਰਤੀ ਸੋਹਿਲਾ ਵੀ ਸ਼ਬਦ ਵਰਤੇ ਹਨ, ਪਰ ਜੋ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ਸਿਰਲੇਖ ਹੈ, ਅਸੀਂ ਉਸਨੂੰ ਆਧਾਰ ਬਣਾ ਕੇ ਚੱਲਾਂਗੇ ਕਿ ਬਾਣੀ ਦਾ ਨਾਮ ਦਾਤਾਰ ਜੀ ਨੇ ਸੋਹਿਲਾ ਦਰਜ ਕੀਤਾ ਹੈ। ਸੋਹਿਲਾ ਦਾ ਅਰਥ ਹੈ ਖ਼ੁਸ਼ੀ ਦੇ ਗੀਤ। ਜੇ ਹੋਰ ਅਸੀਂ ਇਸਦੇ ਸਰਲ ਅਰਥ ਕਰਨੇ ਹੋਣ ਤਾਂ ਸੋਹਿਲੇ ਦਾ ਅੱਖਰੀ ਅਰਥ ਹੈ ਕਿ ਜਦੋਂ ਬੱਚੀ ਦਾ ਵਿਆਹ ਹੋਵੇ, ਉਸਦੇ ਵਿਆਹ ਤੋਂ ਪਹਿਲਾਂ ਸੁਹਾਗ ਦੇ, ਬੈਰਾਗ ਦੇ, ਮਿਲਾਪ ਦੇ ਅਤੇ ਵਿਛੋੜੇ ਦੇ ਜਿਹੜੇ ਗੀਤ ਗਾਏ ਜਾਂਦੇ ਹਨ, ਉਹਨਾਂ ਲਈ ਸ਼ਬਦ ਸੋਹਿਲਾ ਜਾਂ ਸੋਹਿਲੜਾ ਵਰਤਿਆ ਜਾਂਦਾ ਹੈ।

ਗੁਰੂ ਗ੍ਰੰਥ ਸਾਹਿਬ ਦੀ ਅੰਮ੍ਰਿਤ ਬਾਣੀ ਵਿਚੋਂ ਇਸ ਵਿਚਾਰ ਤੋਂ ਪਹਿਲਾਂ ਇਕ ਅਰਜ਼ ਜ਼ਰੂਰ ਕਰਨੀ ਚਾਹੁੰਦਾ ਹਾਂ ਕਿ ਇਸ ਅੰਮ੍ਰਿਤ ਬਾਣੀ ਦੇ ਸ਼ਬਦ ਕਰਤਾਰਪੁਰ ਸਾਹਿਬ ਦੀ ਧਰਤੀ 'ਤੇ ਗਾਏ ਜਾਂਦੇ ਸਨ, ਕਿਉਂਕਿ ਇਸ ਬਾਣੀ ਦੇ ਜਿਹੜੇ ਪੰਜ ਸ਼ਬਦ ਹਨ, ਇਹਨਾਂ ਵਿਚੋਂ ਤਿੰਨ ਸ਼ਬਦ ਆਦਿ ਗੁਰੂ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਸ਼ਬਦ ਹਨ। ਚੌਥਾ ਸ਼ਬਦ ਧੰਨ ਗੁਰੂ ਰਾਮਦਾਸ ਜੀ ਦਾ ਹੈ ਅਤੇ ਪੰਜਵਾਂ ਸ਼ਬਦ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਇਸ ਬਾਣੀ ਦੇ ਲਈ ਸ਼ਬਦ ਆਰਤੀ ਗਾਵੀਐ ਵੀ ਕਿਹਾ ਹੈ। ਅੱਜ ਹਜ਼ੂਰ ਨੇ ਕ੍ਰਿਪਾ ਜਿਹੜੀ ਕੀਤੀ ਹੈ, ਇਸਦੀ ਆਰੰਭਤਾ ਕਰਤਾਰਪੁਰ ਸਾਹਿਬ ਦੀ ਧਰਤੀ ਤੋਂ ਹੁੰਦੀ ਹੈ। ਭਾਈ ਸਾਹਿਬ ਦੇ ਕਥਨ ਮੁਤਾਬਿਕ ਗੁਰੂ ਨਾਨਕ ਦੇਵ ਜੀ ਨੇ ਜਿਹੜੇ ਬਸਤਰ ਉਦਾਸੀਆਂ ਦੇ ਵੇਲੇ, ਪ੍ਰਚਾਰਕ ਦੌਰਿਆਂ ਦੇ ਸਮੇਂ ਜਾਂ ਜਗਤ ਜਲੰਦੇ ਨੂੰ ਤਾਰਨ ਸਮੇਂ ਧਾਰਨ ਕੀਤੇ ਸਨ, ਵਾਪਿਸ ਕਰਤਾਰਪੁਰ ਸਾਹਿਬ ਦੀ ਧਰਤੀ 'ਤੇ ਆਏ ਤੇ ਸਤਿਗੁਰੂ ਨੇ ਉਹ ਬਸਤਰ ਉਤਾਰ ਦਿੱਤੇ ਤੇ ਆਮ ਗ੍ਰਿਹਸਤੀਆਂ ਵਾਲੇ ਹਜ਼ੂਰ ਨੇ ਬਸਤਰ ਪਹਿਨੇ। ਅਗਲੀ ਕ੍ਰਿਪਾ ਹੋਰ ਕੀਤੀ ਕਿ ਕਰਤਾਰਪੁਰ ਸਾਹਿਬ ਦੀ ਧਰਤੀ 'ਤੇ ਧਰਮਸ਼ਾਲਾ ਕਾਇਮ ਕੀਤੀ। ਭਾਈ ਸਾਹਿਬ ਜੀ ਨੇ ਤਾਂ ਇਕ ਬਚਨ ਇਹ ਵੀ ਕਿਹਾ ਹੈ-

*ਸਤਿ ਰੂਪੁ ਸਤਿ ਨਾਮ ਕਰਿ ਸਤਿਗੁਰ ਨਾਨਕ ਦੇਉ ਜਪਾਇਆ॥*
*ਧਰਮਸਾਲ ਕਰਤਾਰ ਪੁਰੁ ਸਾਧਸੰਗਤਿ ਸਚ ਖੰਡੁ ਵਸਾਇਆ॥*

ਫਿਰ ਕਹਿੰਦੇ ਹਨ-

*ਵਾਹਿਗੁਰੂ ਗੁਰ ਸਬਦੁ ਸੁਣਾਇਆ॥ ੧॥*

(ਵਾਰ ੨੪, ਪ: ੧)

ਇਸੇ ਕਰਤਾਰਪੁਰ ਦੀ ਧਰਮਸ਼ਾਲਾ ਵਿਚ ਹਜ਼ੂਰ ਕ੍ਰਿਪਾ ਕਰਦੇ ਹਨ ਕਿ ਮੰਜੀ 'ਤੇ ਬੈਠਦੇ ਹਨ ਤੇ ਸਿੱਖ ਜਿਹੜੇ ਭਾਵਨਾ ਵਾਲੇ ਹਨ, ਉਹ ਕ੍ਰਿਪਾਲੂ ਦਾਤਾ ਜੀ ਦੇ ਚਰਨਾਂ ਵਿਚ ਬੈਠਦੇ ਹਨ। ਕਰਤਾਰਪੁਰ ਸਾਹਿਬ ਦੀ ਧਰਤੀ 'ਤੇ ਗੁਰੂ ਨਾਨਕ ਸਾਹਿਬ ਆਪਣੀ ਰਸਨਾ ਤੋਂ ਬਾਣੀ ਉਚਾਰਦੇ ਹਨ। ਭਾਈ ਸਾਹਿਬ ਦੀ ਰਚਨਾ ਅਨੁਸਾਰ ਉਹ ਕਹਿੰਦੇ ਹਨ ਕਿ ਜਿਸ ਨੇ ਗੁਰੂ ਨਾਨਕ ਸਾਹਿਬ ਦੇ ਉਥੇ ਬਚਨ ਸੁਣੇ, ਉਸਦੇ ਅੰਦਰ ਦਾ ਹਨੇਰਾ ਇਸ ਸ਼ਬਦ ਨੇ ਦੂਰ ਕਰ ਦਿੱਤਾ। ਉਥੇ ਸਿੱਖ ਆਉਂਦੇ ਹਨ। ਗੁਰੂ ਨਾਨਕ ਸਾਹਿਬ ਦੇ ਨਾਲ ਹੱਥੀਂ ਕਿਰਤ ਕਰਦੇ ਹਨ, ਪਰ ਪਿਆਰਿਓ ! ਕਿਰਤ ਦੇ ਨਾਲ ਨਾਲ ਪ੍ਰਮਾਤਮਾ ਦੀ ਕੀਰਤੀ ਵੀ ਕਰਦੇ ਹਨ। ਉਥੇ ਦੂਜੇ ਮੱਤਾਂ ਦੇ ਸਾਧੂ ਪੁਰਸ਼ ਵੀ ਆਉਂਦੇ ਹਨ ਅਤੇ ਗੁਰੂ ਨਾਨਕ ਸਾਹਿਬ ਨਾਲ ਗੋਸ਼ਟੀ ਕਰਦੇ ਹਨ, ਚਰਚਾ ਕਰਦੇ ਹਨ, ਪਰ ਜਿਹੜਾ ਇਕ ਵਾਰੀ ਬਾਬੇ ਨਾਨਕ ਨਾਲ ਪ੍ਰਮਾਰਥ ਦੀ, ਪ੍ਰਭੂ ਦੇ ਘਰ ਦੀ, ਆਤਮਕ ਜੀਵਨ ਦੀ ਚਰਚਾ ਕਰਕੇ ਗਿਆ, ਚੇਤੇ ਰੱਖਿਓ, ਚਰਚਾ ਕੁਚਰਚਾ ਨਹੀਂ, ਚਰਚਾ ਦਾ ਅਰਥ ਸੰਵਾਦ ਰਚਾਉਂਦੇ ਹਨ। ਜਿਸ ਨੇ ਇਕ ਵਾਰੀ ਬਾਬੇ ਨਾਨਕ ਨਾਲ ਅੰਦਰ ਦੀ ਗੋਸ਼ਟੀ ਕੀਤੀ, ਭਾਈ ਸਾਹਿਬ ਕਹਿੰਦੇ ਹਨ ਕਿ ਉਹ ਜਦੋਂ ਵੀ ਬੈਠਦਾ ਹੈ ਤੇ ਜਿਥੇ ਵੀ ਬੈਠਦਾ ਹੈ, ਉਸਦੇ ਅੰਦਰ ਇਕ ਰੱਸ ਪ੍ਰਭੂ ਦਾ ਸ਼ਬਦ ਗੂੰਜਣ ਲੱਗ ਪੈਂਦਾ ਹੈ। ਭਾਈ ਸਾਹਿਬ ਦੇ ਬਚਨ ਹਨ-

*ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ।*

ਉਦਾਸੀਆਂ ਵਾਲੇ ਬਸਤਰ ਉਤਾਰ ਦਿੱਤੇ। ਫਿਰ ਕੀਤਾ ਕੀ ?

*ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।*

ਗ੍ਰਹਿਸਤੀਆਂ ਵਾਲੇ ਬਸਤਰ ਪਾਏ, ਕਿਰਤੀਆਂ ਵਾਲੇ ਕੱਪੜੇ ਪਾਏ। ਮੰਜੀ 'ਤੇ ਬੈਠ ਕੇ ਹਜ਼ੂਰ ਆਤਮਕ ਉਪਦੇਸ਼ ਦੇਣ ਲੱਗੇ।

*ਬਾਣੀ ਮੁਖਹੁ ਉਚਾਰੀਐ*

ਧੰਨ ਗੁਰੂ ਨਾਨਕ ਸਾਹਿਬ ਆਪਣੇ ਮੁਖ ਤੋਂ ਬਾਣੀ ਉਚਾਰਦੇ ਹਨ-

*ਹੁਇ ਰਸਨਾਈ ਮਿਟੈ ਅੰਧਾਰਾ।*

*ਗਿਆਨੁ ਗੋਸਟਿ ਚਰਚਾ ਸਦਾ*

ਗਿਆਨ ਦੀ ਗੋਸ਼ਟੀ ਸ਼ਬਦ ਦੀ ਚਰਚਾ ਹੁੰਦੀ ਹੈ-

*ਅਨਹਦਿ ਸਬਦਿ ਉਠੈ ਧੁਨਕਾਰਾ।*

ਤੇ ਇਹ ਸ਼ਬਦ ਉਥੇ ਵੀ ਗਾਏ ਜਾਂਦੇ ਸਨ ਤੇ ਭਾਈ ਸਾਹਿਬ ਨੇ ਇਕ ਤੁੱਕ ਕਹੀ-

*ਸੋ ਦਰੁ ਆਰਤੀ ਗਵੀਐ ਅੰਮ੍ਰਿਤ ਵੇਲੇ ਜਾਪ ਉਚਾਰਾ।*

(ਵਾਰ ੧, ਪ: ੩੮)

ਆਰਤੀ, ਕੀਰਤੀ ਤੇ ਸੋਹਿਲਾ ਇਹ ਸ਼ਬਦ ਰਾਤ ਦਾ ਸਾਡਾ ਨੇਮ ਸੀ। ਸੋ ਦਰੁ ਦੇ ਸ਼ਬਦ ਗਾਇਨ ਕੀਤੇ ਜਾਂਦੇ ਸਨ। ਆਰਤੀ ਦਾ ਸ਼ਬਦ ਗਾਇਨ ਕੀਤਾ ਜਾਂਦਾ ਸੀ। ਪ੍ਰਮਾਤਮਾ ਦੀ ਕੀਰਤੀ ਦੇ ਸ਼ਬਦ ਗਾਇਨ ਕੀਤੇ ਜਾਂਦੇ ਸਨ ਤੇ ਅੰਮ੍ਰਿਤ ਵੇਲੇ ਦਾਤਾਰ ਜੀ ਜਪੁ ਜੀ ਦਾ ਜਾਪ ਕਰਦੇ ਸਨ। ਹੁਣ ਅਸੀਂ ਇਸ ਬਾਣੀ ਨੂੰ ਰਾਤ ਨੂੰ ਸੌਣ ਲੱਗਿਆਂ ਪੜ੍ਹਦੇ ਹਾਂ।

ਇਕ ਵਾਰੀ ਸਿੱਖਾਂ ਨੇ ਪੁੱਛਿਆ, ਮਹਾਰਾਜ ! ਇਹ ਰੋਜ਼ ਨੇਮ ਨਾਲ ਬਾਣੀ ਕਿਉਂ ਪੜ੍ਹੀਏ ? ਜੋ ਨਿਤਨੇਮ ਹੈ ਤੇ ਨਿਤਨੇਮ ਦਾ ਅੱਖਰੀ ਅਰਥ ਹੈ ਜਿਸ ਨੇਮ ਨੂੰ ਨਿੱਤ ਨਿਭਾਇਆ ਜਾਏ, ਜਿਸਦੇ ਵਿਚ ਕਦੀ ਵੀ ਕੁਤਾਹੀ ਨਾ ਆਉਣ ਦਿੱਤੀ ਜਾਏ ਤੇ ਇਕ ਗੱਲ ਯਾਦ ਰੱਖਿਉ, ਗੁਰਮੁਖੋ ! ਨੇਮ ਹੀ ਪ੍ਰੇਮ ਹੈ ਤੇ ਪ੍ਰੇਮ ਹੀ ਨੇਮ ਹੈ। ਇਹੀ ਕਾਰਨ ਹੈ ਕਿ ਜਿਨ੍ਹਾਂ ਨੇ ਨੇਮ ਨਿਭਾਏ, ਅਸੀਂ ਅੱਜ ਵੀ ਉਹਨਾਂ ਨੇਮ ਨਿਭਾਉਣ ਵਾਲਿਆਂ ਨੂੰ ਚੇਤੇ ਕਰਦੇ ਹਾਂ। ਉਹਨਾਂ ਨੇ ਅੰਮ੍ਰਿਤ ਸ਼ਬਦ, ਬਾਣੀ, ਰਹਿਤ ਤੇ ਨੇਮ ਨੂੰ ਟੁੱਟਣ ਨਾ ਦਿੱਤਾ ਤੇ ਜਿਹੜਾ ਬੰਦਾ ਆਪ-ਹੁਦਰਾ ਹੋ ਕੇ ਕਹੇ ਕਿ ਮੈਨੂੰ ਨਿਤਨੇਮ ਦੀ ਕੀ ਲੋੜ ਹੈ ? ਰੋਜ਼ ਬਾਣੀ ਪੜ੍ਹਨ ਦੀ ਕੀ ਲੋੜ ਹੈ ? ਇਹ ਤਾਂ ਬੰਦਿਸ਼ ਹੋ ਗਈ ਤਾਂ ਗੁਰਮੁਖੋ ! ਆਪ ਬਾਣੀ ਪੜ੍ਹਦੇ ਹੋ। ਜਿਹੜਾ ਇਨਸਾਨ ਬੰਦਿਸ਼ ਵਿਚ, ਨੇਮ ਵਿਚ, ਅਨੁਸ਼ਾਸਨ ਵਿਚ ਜ਼ਿੰਦਗੀ ਨਹੀਂ ਜੀਏਗਾ, ਕੀ ਉਹ ਗੁਰੂ ਦੀ ਕ੍ਰਿਪਾ ਪਾ ਸਕੇਗਾ ? ਇਹ ਅਨੁਸ਼ਾਸਨ ਹੀ ਹੈ ਜਿਸਨੂੰ ਸਾਹਿਬ ਨੇ ਕਿਹਾ ਹੈ-

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*

ਸਾਡਾ ਨੇਮ ਹੈ-

*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*

(ਅੰਗ ੩੦੫)

ਇਹ ਸਾਡਾ ਰੋਜ਼ ਦਾ ਨੇਮ ਹੈ। ਜਿਹੜੇ ਬੰਦੇ ਨਿਤਨੇਮ ਤੋਂ ਖੁੰਝ ਜਾਂਦੇ ਹਨ, ਜ਼ਿੰਦਗੀ ਦਾ ਨੇਮ ਜਿਨ੍ਹਾਂ ਦਾ ਟੁੱਟ ਜਾਂਦਾ ਹੈ, ਉਹ ਕਿਸੇ ਵੇਲੇ ਵੀ ਜ਼ਿੰਦਗੀ ਦੀ ਪਟੜੀ ਤੋਂ, ਜੀਵਨ ਦੇ ਰਸਤੇ ਤੋਂ ਖਿੜਕ ਸਕਦੇ ਹਨ। ਦੇਖੋ, ਮੀਂਹ ਪੈਂਦਾ ਹੈ ਤੇ ਪਾਣੀ ਸਾਡੀ ਜ਼ਿੰਦਗੀ ਦਾ ਆਧਾਰ ਹੈ। ਜੇ ਪਾਣੀ ਸਾਡੇ ਘਰ ਵਿਚ ਨਾ ਆਵੇ ਤਾਂ ਅਸੀਂ ਇਕ ਦੱਮ ਵਿਆਕੁਲ ਹੋ ਉੱਠਦੇ ਹਾਂ ਕਿ ਇਸ਼ਨਾਨ ਕਿਵੇਂ ਕਰਾਂਗੇ ? ਅੰਦਰ ਦੀ ਪਿਆਸ ਕਿਵੇਂ ਬੁਝਾਵਾਂਗੇ ? ਜੇਕਰ ਪਾਣੀ ਮਰਯਾਦਾ ਵਿਚ, ਕਿਸੇ ਨੇਮ ਵਿਚ, ਕਿਸੇ ਅਨੁਸ਼ਾਸਨ ਵਿਚ ਸਾਡੇ ਘਰ ਆਉਂਦਾ ਹੈ ਤਾਂ

ਪਾਣੀ ਸਾਡੀ ਜ਼ਿੰਦਗੀ ਹੈ ਤੇ ਜੇ ਇਹ ਪਾਣੀ ਕਿਤੇ ਹੜ੍ਹ ਬਣ ਕੇ, ਦਰਿਆ ਟੁੱਟ ਕੇ ਘਰਾਂ ਵਿਚ ਆ ਜਾਏ ਤਾਂ ਅਸੀਂ ਕਹਿੰਦੇ ਹਾਂ ਕਿ ਪਾਣੀ ਸਾਡੀ ਜ਼ਿੰਦਗੀ ਤਬਾਹ ਕਰਕੇ ਚਲਾ ਗਿਆ। ਨੇਮ ਵਿਚ ਵਰਤਿਆ ਹੋਇਆ ਪਾਣੀ ਜ਼ਿੰਦਗੀ ਹੈ, ਬੇਨੇਮ ਹੋਇਆ ਪਾਣੀ ਜ਼ਿੰਦਗੀ ਦੀ ਤਬਾਹੀ ਹੈ।

ਅਸੀਂ ਘਰ ਵਿਚ ਅੱਗ ਵਰਤਦੇ ਹਾਂ, ਜਿਸਦੇ ਨਾਲ ਚੁੱਲ੍ਹੇ 'ਤੇ ਭੋਜਨ ਤਿਆਰ ਕਰਦੇ ਹਾਂ। ਉਹ ਤਰਤੀਬ ਵਿਚ ਹੈ। ਇਕ ਸਿਲੰਡਰ ਵਿਚ ਇੰਨੀ ਗੈਸ ਹੈ, ਇੰਨੀ ਅੱਗ ਹੈ ਕਿ ਉਹ ਘਰ ਦੀ ਛੱਤ ਨੂੰ ਵੀ ਪਾੜ ਸਕਦਾ ਹੈ। ਨੇਮ ਕੀ ਚੀਜ਼ ਹੈ ? ਉਸ ਗੈਸ ਨੂੰ ਲੋਹੇ ਦੇ ਸਿਲੰਡਰ ਵਿਚ ਬੰਦ ਕੀਤਾ ਗਿਆ। ਦੇਖੋ ਫਿਰ ਉਸਦਾ ਨੇਮ ਹੈ ਕਿ ਜਿੰਨੀ ਕੁ ਸਾਨੂੰ ਅੱਗ ਦੀ ਜ਼ਰੂਰਤ ਹੈ, ਉਨੀ ਕੁ ਚੁੱਲੇ ਦੇ ਰਾਹੀਂ ਅੱਗ ਬਾਹਰ ਪ੍ਰਗਟ ਹੁੰਦੀ ਹੈ ਤੇ ਜੇ ਉਹ ਸਿਲੰਡਰ ਕਹੇ ਕਿ ਮੈਂ ਬੇਨੇਮ ਹੋ ਕੇ ਇਕੋ ਦੱਮ ਭੜਕਣਾ ਹੈ ਤਾਂ ਬੇਨੇਮ ਹੋਈ ਅੱਗ, ਮਰਿਆਦਾ ਤੋਂ ਬਾਹਰ ਨਿਕਲੀ ਹੋਈ ਅੱਗ ਘਰ ਦੀ ਤਬਾਹੀ ਬਣ ਜਾਏਗੀ ਤੇ ਕਿਸੇ ਮਰਿਆਦਾ ਵਿਚ ਵਰਤੀ ਹੋਈ ਅੱਗ ਘਰ ਦੀ ਜ਼ਿੰਦਗੀ ਬਣ ਜਾਏਗੀ।

ਹਰ ਚੀਜ਼ ਜਿਸਨੂੰ ਬੰਦਾ ਜ਼ਿੰਦਗੀ ਵਿਚ ਨੇਮ ਨਾਲ ਵਰਤੇਗਾ ਪਿਆਰਿਉ ! ਉਹ ਜੀਵਨ ਬਣੇਗਾ ਤੇ ਜਿਹੜਾ ਆਪ-ਹੁਦਰਾ ਹੋ ਜਾਏਗਾ, ਉਸਦੀ ਤਬਾਹੀ ਹੋਵੇਗੀ। ਅਸੀਂ ਕਿਸੇ ਸਾਰੰਗੀ ਵਜਾਉਣ ਵਾਲੇ ਨੂੰ ਦੇਖੀਏ। ਜੇ ਸਾਰੰਗੀ ਦੀਆਂ ਤਾਰਾਂ ਅੱਤ ਦੀਆਂ ਕੱਸ ਦੇਵੇਗਾ ਤਾਂ ਉਸਨੂੰ ਤਾਰਾਂ ਟੁੱਟਣ ਦਾ ਹਰ ਵੇਲੇ ਡਰ ਖਾਏਗਾ ਅਤੇ ਜੇ ਉਹ ਤਾਰਾਂ ਨੂੰ ਢਿੱਲੀਆਂ ਛੱਡ ਦੇਵੇਗਾ ਤਾਂ ਉਸਦੇ ਵਿਚੋਂ ਰਾਗ ਨਹੀਂ ਨਿਕਲੇਗਾ। ਜ਼ਿੰਦਗੀ ਤਾਂ ਇਕ ਸਾਜ਼ ਹੈ। ਇਸ ਨੂੰ ਇੰਨਾ ਤਪਾਅ ਵੀ ਨਾ, ਇੰਨਾ ਕਸ਼ਟ ਵੀ ਨਾ ਦੇ ਕਿ ਜ਼ਿੰਦਗੀ ਦੇ ਸਾਜ਼ ਦੀ ਤਾਰ ਹੀ ਟੁੱਟ ਜਾਏ ਤੇ ਇੰਨਾ ਕੁ ਆਲਸੀ ਵੀ ਨਾ ਹੋ ਜਾਈਂ ਕਿ ਜ਼ਿੰਦਗੀ ਦੀ ਤਾਰ ਵਿਚੋਂ ਰੂਹਾਨੀਅਤ ਦਾ ਗੀਤ ਹੀ ਨਾ ਪੈਦਾ ਹੋਵੇ। ਸਾਹਿਬ ਨੇ ਕ੍ਰਿਪਾ ਕੀਤੀ, ਸਾਨੂੰ ਨੇਮ ਦਿੱਤਾ ਤੇ ਨਾਲ ਬਖ਼ਸ਼ਿਸ਼ ਕਰਕੇ ਕਿਹਾ ਕਿ ਇਸ ਬਾਣੀ ਨੂੰ ਨੇਮ ਨਾਲ ਪੜ੍ਹੀਂ ਤੇ ਰਾਤ ਨੂੰ ਸੌਣ ਲੱਗਿਆਂ ਪੜ੍ਹੀਂ।

ਗੁਰੂ ਰਾਮਦਾਸ ਜੀ ਦਾ ਬਚਨ ਆਪ ਨਾਲ ਸਾਂਝਾ ਕਰ ਰਿਹਾ ਸੀ ਕਿ ਹਜ਼ੂਰ ਨੂੰ ਪੁੱਛਿਆ ਕਿ ਰੋਜ਼ ਬਾਣੀ ਪੜ੍ਹੀਏ ਤਾਂ ਇਸਦਾ ਭਾਵ ਕੀ ਹੈ ? ਸੱਚੇ ਪਾਤਿਸ਼ਾਹ ਜੀ ਨੇ ਬੜੀ ਸੋਹਣੀ ਉਦਾਹਰਨ ਦਿੱਤੀ। ਕਹਿਣ ਲੱਗੇ ਕਿ ਦੁਕਾਨ ਅਸੀਂ ਕਰਦੇ ਹਾਂ, ਖੇਤੀ ਅਸੀਂ ਕਰਦੇ ਹਾਂ ਜਾਂ ਕਿਤੇ ਅਸੀਂ ਨੌਕਰੀ ਕਰਦੇ ਹਾਂ। ਕੀ ਰੋਜ਼ ਚਿੱਤ ਕਰਦਾ ਹੈ ਦੁਕਾਨ 'ਤੇ ਜਾ ਕੇ ਬੈਠਣ ਨੂੰ ? ਕੀ ਰੋਜ਼ ਚਿੱਤ ਕਰਦਾ ਹੈ ਖੇਤਾਂ ਵਿਚ ਹੱਲ ਵਾਹੁਣ ਨੂੰ ? ਅੱਗੋਂ ਕਹਿਣ ਲੱਗਾ - ਮਹਾਰਾਜ ! ਕਈ ਵਾਰੀ ਚਿੱਤ ਨਹੀਂ ਕਰਦਾ, ਪਰ ਦੁਕਾਨ 'ਤੇ ਜਾਣਾ ਪੈਂਦਾ ਹੈ। ਕਹਿਣ ਲੱਗੇ ਕਿ ਜੇ ਚਿੱਤ ਨਹੀਂ ਕਰਦਾ ਤਾਂ ਨਾ ਜਾਉ। ਕਹਿਣ ਲੱਗੇ ਜੇ ਨਹੀਂ ਜਾਵਾਂਗੇ ਤਾਂ ਰੋਜ਼ ਆਉਣ ਵਾਲੇ ਗਾਹਕ ਦੁਕਾਨ ਬੰਦ ਦੇਖਕੇ ਵਾਪਿਸ ਮੁੜ ਜਾਣਗੇ ਤੇ ਹੋ ਸਕਦਾ ਹੈ ਕਿ ਕੁਝ ਦਿਨਾਂ ਤੋਂ ਬਾਅਦ ਕਾਰੋਬਾਰ ਠੱਪ ਹੋ ਜਾਏ। ਰੋਜ਼ ਨਹੀਂ ਜਾਵਾਂਗੇ ਤਾਂ ਪੇਟ ਦਾ ਕੰਮ ਕਿਵੇਂ ਚੱਲੇਗਾ ?

ਰੋਟੀ ਚਾਹੀਦੀ ਹੈ। ਨੇਮ ਨਾਲ ਦੁਕਾਨ 'ਤੇ ਜਾਵਾਂਗੇ ਤਾਂ ਹੀ ਕੁਝ ਕਮਾਵਾਂਗੇ। ਸਾਹਿਬ ਜ਼ਿਮੀਂਦਾਰ ਨੂੰ ਕਹਿਣ ਲੱਗੇ ਤੂੰ ਰੋਜ਼ ਖੇਤਾਂ ਵਿਚ ਜਾਂਦਾ ਹੈਂ ਤੇ ਜੇ ਕਿਹਾ ਜਾਏ ਕਿ ਤੂੰ ਨਾ ਜਾ, ਖੇਤਾਂ ਵਿਚ ਜਾਣ ਦੀ ਕੀ ਲੋੜ ਹੈ ਤਾਂ ਕਹਿਣ ਲੱਗਾ ਜੇ ਰੋਜ਼ ਕਿਰਤ ਨਾ ਕੀਤੀ ਤਾਂ ਪੇਟ ਦੀ ਭੁੱਖ ਨਹੀਂ ਪੂਰੀ ਹੋਵੇਗੀ।

ਗੁਰਮੁਖੋ ! ਦਾਤਾ ਜੀ ਨੇ ਇਥੇ ਬੜੀ ਸੋਹਣੀ ਗੱਲ ਕਹੀ ਹੈ। ਕਹਿਣ ਲੱਗੇ, ਜੇ ਦੁਕਾਨ ਤੇਰੀ ਜ਼ਿੰਦਗੀ ਦੀ ਲੋੜ ਹੈ ਅਤੇ ਚਿੱਤ ਨਾ ਵੀ ਮੰਨੇ, ਤਾਂ ਵੀ ਤੂੰ ਦੁਕਾਨ 'ਤੇ ਜਾਂਦਾ ਹੈਂ। ਜ਼ਿਮੀਂਦਾਰ ਦਾ ਚਿੱਤ ਨਾ ਵੀ ਮੰਨੇ, ਪਰ ਖੇਤੀ ਉਸ ਦੀ ਜ਼ਰੂਰਤ ਹੈ। ਚਾਕਰੀ ਵਾਲੇ ਸੱਜਣਾ ! ਚਿੱਤ ਨਾ ਵੀ ਮੰਨੇ ਤਾਂ ਵੀ ਤੂੰ ਚਾਕਰੀ ਕਰਨ ਲਈ ਜਾਂਦਾ ਹੈਂ। ਜੇ ਦੁਨਿਆਵੀ ਲੋੜਾਂ ਦੀ ਪੂਰਤੀ ਲਈ ਰੋਜ਼ ਕੰਮ ਕਰਦਾ ਹੈਂ ਤੇ ਪਿਆਰਿਆ ! ਜਿਸ ਦਿਨ ਬਾਣੀ ਆਤਮਾ ਦੀ ਲੋੜ ਬਣਾ ਲਏਂਗਾ, ਉਸ ਦਿਨ ਨਿਤਨੇਮ ਨੂੰ ਤੂੰ ਕਦੀ ਖੁੰਝਾਏਗਾ ਨਹੀਂ। ਗੁਰੂ ਜੀ ਨੇ ਕਿਹਾ, ਗੁਰਮੁਖੋ ! ਰੋਜ਼ਾਨਾ ਆਪਣੇ ਨੇਮ ਨੂੰ ਟੁੱਟਣ ਨਾ ਦਿਉ।

*ਜਿਵ ਨਿਸਦਿਨ ਕਰਿ ਕਾਜ ਸੁਧਾਰੇ।*
*ਤਿਆਗੈ ਕਬਹੂ ਨਾ ਲਾਗੈ ਪਿਆਰੇ।*
*ਧਰਿਉ ਅਰਥ ਜੋ ਸਬਦ ਮਝਾਰਾ।*
*ਬਾਰ ਬਾਰ ਉਰ ਕਰੌ ਬਿਚਾਰਾ।*

ਜਿਹੜਾ ਭਾਵ-ਅਰਥ ਸ਼ਬਦ ਵਿਚ ਗੁਰੂ ਜੀ ਨੇ ਰੱਖਿਆ ਹੈ, ਉਸਨੂੰ ਬਾਰ ਬਾਰ ਉਚਾਰੋ। ਦੇਖੋ ਵਿਚਾਰ ਹਰ ਥਾਂ 'ਤੇ ਹੁੰਦੀ ਹੈ। ਅਸੀਂ ਕਹੀਏ ਕਿ ਪ੍ਰਚਾਰ ਨਹੀਂ ਤਾਂ ਗੁਰਮੁਖੋ ! ਪ੍ਰਚਾਰ ਹੈ, ਕਿਰਦਾਰ ਨਹੀਂ। ਜ਼ਬਾਨ ਹੈ, ਜੀਵਨ ਨਹੀਂ। ਜਦੋਂ ਕੇਵਲ ਪ੍ਰਚਾਰ ਰਹਿ ਜਾਏ ਤੇ ਕਿਰਦਾਰ ਨਾ ਹੋਵੇ ਤਾਂ ਫਿਰ ਉਹ ਪ੍ਰਚਾਰ ਅਸਰ ਨਹੀਂ ਕਰੇਗਾ। ਜਦੋਂ ਇਕੱਲੀ ਜ਼ਬਾਨ ਰਹਿ ਜਾਏ ਤੇ ਜ਼ਬਾਨ ਦੇ ਪਿੱਛੇ ਜੀਵਨ ਨਾ ਹੋਵੇ ਤਾਂ ਉਹ ਜ਼ਬਾਨ ਵੀ ਕਦੀ ਅਸਰ ਨਹੀਂ ਕਰੇਗੀ। ਹਜ਼ੂਰ ਕਹਿੰਦੇ ਹਨ ਕਿ ਜਦੋਂ ਤੂੰ ਅਰਥ ਕਰਨੇ ਹਨ ਤਾਂ ਇਹਨਾਂ ਦੀ ਵਿਚਾਰ ਕਰ। ਵਿਚਾਰ ਦਾ ਅਰਥ ਕੀ ਹੈ ? ਵਿਚਾਰ ਦਾ ਸਹੀ ਅਰਥ ਹੈ ਕਿ ਸ਼ਬਦ ਦੇ ਅਰਥ ਸਮਝਣ ਤੋਂ ਬਾਅਦ ਦੋ ਘੜੀਆਂ ਸ਼ਬਦ 'ਤੇ ਰੁੱਕ ਜਾ। ਕਾਹਦੀ ਕਾਹਲੀ ਪਾਈ ਹੈ ਕਿ ਇੰਨੇ ਮੈਂ ਅੰਗ ਕਰਨੇ ਹਨ। ਟਿੱਕ ਕੇ ਇਸ ਸ਼ਬਦ ਨੂੰ ਵੀਚਾਰ ਤੇ ਨਾਲੇ ਆਪਣੇ ਮਨ ਵਿਚ ਝਾਤੀ ਮਾਰ ਕੇ ਦੇਖ ਕਿ ਜੋ ਗੁਰੂ ਕਹਿੰਦਾ ਹੈ, ਕੀ ਜ਼ਿੰਦਗੀ ਵਿਚ ਕਰਦਾ ਵੀ ਹਾਂ ਕਿ ਨਹੀਂ ? ਜੇ ਨਹੀਂ ਕਰਦਾ ਤਾਂ ਫਿਰ ਮਨ ਨੂੰ ਰੋਕ ਕੇ ਕਹਿ, ਮਨਾ ! ਗੁਰੂ ਕੀ ਕਹਿੰਦਾ ਹੈ ਤੇ ਤੂੰ ਕਿੱਧਰ ਤੁਰਿਆ ਹੈਂ।

*ਧਰਿਉ ਅਰਥ ਜੋ ਸ਼ਬਦ ਮਝਾਰਾ।*
*ਬਾਰ ਬਾਰ ਉਰ ਕਰੌ ਬੀਚਾਰਾ।*
*ਗੁਰ ਕਿਆ ਕਹੇ ਕਰੈ ਹਮ ਕਹਾ।*

ਗੁਰੂ ਜੀ ਕਹਿੰਦੇ ਕੀ ਪਏ ਹਨ ਤੇ ਅਸੀਂ ਕਰਦੇ ਕੀ ਪਏ ਹਾਂ। ਸਾਹਿਬ ਕਹਿੰਦੇ ਹਨ ਕਿ ਜਿਸ ਦਿਨ ਇਹ ਮਨ ਸੋਚਣ ਲੱਗ ਪਏਗਾ ਤਾਂ ਇਹ ਨਾ ਭਟਕੇਗਾ, ਨਾ ਖਿੜਕੇਗਾ, ਨਾ ਛਲਕੇਗਾ। ਇਹ ਮਨ ਪੂਰਨ ਤੌਰ 'ਤੇ ਟਿਕਾਅ ਵਿਚ ਆ ਜਾਏਗਾ। ਹਜ਼ੂਰ ਨੇ ਕ੍ਰਿਪਾ ਕੀਤੀ ਅਤੇ ਸਾਡੇ ਨੇਮ ਨੂੰ ਸੌਣ ਲੱਗਿਆਂ ਇਹ ਬਖ਼ਸ਼ਿਸ਼ ਕੀਤੀ ਕਿ ਸੋਹਿਲਾ ਸਾਹਿਬ ਦੀ ਬਾਣੀ ਦਾ ਪਾਠ ਕਰਨਾ।

ਸੋਹਿਲਾ ਅਸੀਂ ਦੋ ਵਾਰੀ ਪੜ੍ਹਦੇ ਹਾਂ। ਇਕ ਤਾਂ ਪੜ੍ਹਦੇ ਹਾਂ ਜਦੋਂ ਰਾਤ ਨੂੰ ਸੌਣ ਲੱਗਦੇ ਹਾਂ ਤੇ ਦੂਜਾ ਅਕਸਰ ਤੁਸੀਂ ਦੇਖਿਆ ਹੈ ਕਿ ਜਦੋਂ ਕੋਈ ਪ੍ਰਾਣੀ ਚੜ੍ਹਾਈ ਕਰ ਜਾਏ ਤੇ ਉਸ ਵੇਲੇ ਇਕ ਪਾਸੇ ਚਿੱਖਾ ਨੂੰ ਲਾਮਬੂ ਲੱਗਦਾ ਹੈ ਤੇ ਨਾਲ ਹੀ ਗੁਰੂ ਦੇ ਗ੍ਰੰਥੀ ਸਾਹਿਬ ਤੇ ਸੰਗਤ ਸੋਹਿਲਾ ਸਾਹਿਬ ਦੀ ਬਾਣੀ ਪੜ੍ਹਨ ਲੱਗ ਪੈਂਦੀ ਹੈ। ਕੀ ਕਾਰਨ ? ਰਾਤ ਨੂੰ ਲੇਟਣ ਲੱਗਿਆਂ ਵੀ ਸੋਹਿਲਾ ਤੇ ਚਿੱਖਾ 'ਤੇ ਲੇਟਣ ਲੱਗਿਆਂ ਵੀ ਸੋਹਿਲਾ। ਇਹ ਦੋ ਵੇਲੇ ਕਿਉਂ ? ਇਸਦੇ ਅਰਥ ਇਕ ਗੁਰਮੁਖ ਵਿਦਵਾਨ ਨੇ ਬਹੁਤ ਸੋਹਣੇ ਕੀਤੇ ਹਨ। ਉਹ ਕਹਿੰਦੇ ਹਨ ਕਿ ਚਿੱਖਾ ਵੇਲੇ ਸੋਹਿਲਾ ਪੜ੍ਹਨਾ ਤੇ ਰਾਤ ਨੂੰ ਸੌਣ ਲੱਗਿਆਂ ਸੋਹਿਲਾ ਸਾਹਿਬ ਦਾ ਪਾਠ ਕਰਨਾ, ਸਾਨੂੰ ਇਹ ਗੱਲ ਚੇਤੇ ਪਏ ਕਰਾਉਂਦੇ ਹਨ ਕਿ ਮੌਤ ਤੇ ਨੀਂਦ ਦਾ ਆਪਸੀ ਕੋਈ ਸੰਬੰਧ ਹੈ। ਇਹ ਕਿਵੇਂ ? ਉਹ ਸਿਆਣੇ ਪੁਰਸ਼ ਕਹਿੰਦੇ ਸਨ ਕਿ ਪਿਆਰਿਆ ! ਚੇਤੇ ਰੱਖੀਂ, ਨੀਂਦ ਇਕ ਛੋਟੀ ਮੌਤ ਹੈ ਤੇ ਮੌਤ ਇਕ ਬੜੀ ਵੱਡੀ ਨੀਂਦ ਹੈ। ਜਦੋਂ ਤੂੰ ਰਾਤ ਨੂੰ ਸੌਂਦਾ ਹੈਂ ਤਾਂ ਉਦੋਂ ਛੋਟੀ ਮੌਤ ਮਰਦਾ ਹੈਂ। ਉਦੋਂ ਤੂੰ ਸੋਹਿਲਾ ਪੜ੍ਹ ਕੇ ਸੌਂਦਾ ਹੈਂ ਤੇ ਜਦੋਂ ਲੰਮੀ ਨੀਂਦ ਮੌਤ ਵਿਚ ਸੌਂ ਜਾਣਾ ਹੈ ਤਾਂ ਉਦੋਂ ਵੀ ਸੋਹਿਲਾ ਤੇਰੇ ਲਈ ਪੜ੍ਹਿਆ ਜਾਵੇਗਾ। ਜ਼ਿੰਦਗੀ ਵੀ ਇਕ ਰਾਤ ਹੈ। ਬਾਬਾ ਜੀ ਨੇ ਬਾਣੀ ਵਿਚ ਚਾਰ ਪਹਿਰ ਸਾਡੀ ਜ਼ਿੰਦਗੀ ਦੇ ਮਿੱਥੇ ਹਨ-

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ॥*
*ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ॥*
*ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ॥*
*ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ॥*

(ਅੰਗ ੭੪)

ਜ਼ਿੰਦਗੀ ਇਕ ਰਾਤ ਹੈ। ਹੇ ਸਤਿਗੁਰੂ ! ਸਾਡੀ ਬਾਹਰ ਦੀ ਰਾਤ ਤੇ ਜ਼ਿੰਦਗੀ ਦੀ ਰਾਤ ਵਿਚ ਥੋੜਾ ਜਿਹਾ ਫ਼ਰਕ ਹੈ। 8 ਵਜੇ ਰਾਤ ਪੈ ਜਾਏ ਤਾਂ ਚੇਤੇ ਰੱਖਿਉ ਸਾਰੇ ਸ਼ਹਿਰ ਲਈ ਰਾਤ ਇਕੋ ਜਿਹੀ ਹੈ। ਇਹ ਨਹੀਂ ਕਿ ਮੇਰੇ ਘਰ ਵਿਚ 8 ਵਜੇ ਰਾਤ ਪਵੇਗੀ ਤੇ ਆਪ ਜੀ ਦੇ ਘਰ ਵਿਚ 11 ਵਜੇ ਰਾਤ ਪਵੇਗੀ। ਇਹ ਨਹੀਂ ਕਿ ਸ਼ਹਿਰ ਦੇ ਪੂਰਬ ਵਾਲੇ ਪਾਸੇ ਸੱਤ ਵਜੇ ਹਨੇਰਾ ਪਏਗਾ ਤੇ ਪੱਛਮ ਵਾਲੇ ਪਾਸੇ ਰਾਤ ਨੂੰ ਦੱਸ ਵਜੇ ਹਨੇਰਾ ਪਏਗਾ। ਰਾਤ ਆਉਣ ਦਾ ਸਮਾਂ ਤੇ ਜਾਣ ਦਾ ਸਮਾਂ ਇਕੋ ਹੈ। ਇਕੋ ਵੇਲੇ ਅੰਧਕਾਰ ਸ਼ਹਿਰ 'ਤੇ ਪਸਰਿਆ ਤੇ ਇਕੋ ਵੇਲੇ ਸਵੇਰੇ ਪ੍ਰਭਾਤ ਹੋਈ। ਜਿਹੜੀ ਰਾਤ ਅਸੀਂ ਸੌਂਦੇ ਹਾਂ, ਇਹ ਸਭ ਦੀ 10 ਘੰਟੇ ਦੀ ਹੋ ਸਕਦੀ ਹੈ ਤੇ

ਸਭ ਦੀ ਇਕੋ ਜਿਹੀ ਰਹੇਗੀ। ਬੱਚੇ ਲਈ ਰਾਤ ਵੱਡੀ ਨਹੀਂ, ਬਜ਼ੁਰਗ ਲਈ ਰਾਤ ਛੋਟੀ ਨਹੀਂ ਅਤੇ ਨੌਜਵਾਨ ਲਈ ਰਾਤ ਥੋੜੀ ਨਹੀਂ। ਰਾਤ ਦਾ ਸਮਾਂ ਸਭ ਦਾ ਇਕੋ ਹੈ, ਪਰ ਗੁਰਮੁਖੋ ! ਜ਼ਿੰਦਗੀ ਦੀ ਰਾਤ ਦਾ ਸਮਾਂ ਇਕੋ ਜਿਹਾ ਨਹੀਂ। ਜੀਵਨ ਦੀ ਰਾਤ ਕਿਸੇ ਦੀ ਇਕ ਸਾਲ ਦੀ ਵੀ ਹੋ ਸਕਦੀ ਹੈ। ਰਾਤ ਨੂੰ ਸੌਣ ਲੱਗਿਆਂ ਇਸ ਬਾਣੀ ਦਾ ਪਾਠ ਕਰੋ। ਮੌਤ ਇਕ ਬੜੀ ਨੀਂਦ ਹੈ ਤੇ ਨੀਂਦ ਇਕ ਛੋਟੀ ਮੌਤ ਹੈ। ਸਿਆਣੇ ਲੋਕ ਇਹ ਬਚਨ ਕਹਿੰਦੇ ਹਨ ਕਿ ਸੁੱਤਾ ਬੰਦਾ ਤਾਂ ਮੁਰਦੇ ਦੇ ਬਰਾਬਰ ਹੈ। ਹਜ਼ੂਰ ਨੇ ਬਾਣੀ ਵਿਚ ਸੌਣ ਤੇ ਮਰਨ ਨੂੰ ਇਕ ਥਾਂ 'ਤੇ ਇਕੱਠਿਆਂ ਰੱਖਿਆ ਹੈ। ਆਪ ਕਬੀਰ ਜੀ ਦਾ ਸਲੋਕ ਪੜ੍ਹਦੇ ਹੋ। ਉਸਦੇ ਵਿਚ ਉਹਨਾਂ ਨੇ ਪਹਿਲਾਂ ਇਸ ਰਾਤ ਤੋਂ ਉੱਠਣ ਦੀ ਗੱਲ ਕਹੀ ਤੇ ਜਿਹੜਾ ਬੰਦਾ ਨੀਂਦ ਤੋਂ ਨਹੀਂ ਜਾਗਦਾ, ਉਸਨੂੰ ਕਹਿੰਦੇ ਹਾਂ ਕਿ ਉੱਠ ਪਉ। ਆਵਾਜ਼ ਮਾਰਦੇ ਹਾਂ ਤਾਂ ਤੂੰ ਗੁੱਸੇ ਹੁੰਦਾ ਹੈਂ ਕਿ ਮੈਨੂੰ ਸੌਣ ਨਹੀਂ ਦਿੰਦੇ, ਪਰ ਪਿਆਰਿਆ ! ਇਕ ਦਿਨ ਇਹੋ ਜਿਹਾ ਸੌਂਏਂਗਾ, ਭਾਵੇਂ ਘਰ ਦੇ ਵੈਣ ਵੀ ਪਾਂਦੇ ਰਹਿਣ, ਤੂੰ ਤਾਂ ਵੀ ਨਹੀਂ ਉੱਠ ਸਕੇਂਗਾ। ਉਥੇ ਮੌਤ ਤੇ ਸੌਣਾ ਬਰਾਬਰ ਕਰ ਦਿੱਤਾ ਹੈ। ਬਚਨ ਆਉਂਦਾ ਹੈ-

*ਕਬੀਰ ਸੂਤਾ ਕਿਆ ਕਰਹਿ ਉਠਿ ਕਿ ਨ ਜਪਹਿ ਮੁਰਾਰਿ॥*
*ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ॥*

(ਅੰਗ ੧੩੭੧)

ਪਿਆਰਿਉ ! ਨੀਂਦ ਵੀ ਕਈ ਤਰ੍ਹਾਂ ਦੀ ਹੈ। ਕਈ ਸੱਜਣ ਅਜਿਹੇ ਹਨ ਜਿਹੜੇ ਖੁੱਲ੍ਹੀਆਂ ਅੱਖਾਂ ਕਰਕੇ ਜਾਗਦੇ ਹਨ, ਜ਼ਬਾਨ ਕਰਕੇ ਬੋਲਦੇ ਹਨ, ਕੰਨਾਂ ਕਰਕੇ ਸੁਣਦੇ ਹਨ, ਪਰ ਬਦਕਿਸਮਤੀ ਕਿ ਉਹ ਜਾਗਦੇ ਹੋਏ ਵੀ ਸੁੱਤੇ ਹਨ ਤੇ ਜਿਹੜੇ ਸੋਹਿਲੇ ਗਾਉਣ ਲੱਗ ਪੈਣ, ਉਹ ਰਾਤ ਨੂੰ ਸੁੱਤੇ ਹੋਏ ਵੀ ਜਾਗਦੇ ਹਨ। ਗੁਰੂ ਸਾਹਿਬ ਜੀ ਦਾ ਤੁਸੀਂ ਬਚਨ ਪੜ੍ਹਦੇ ਹੋ-

*ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ॥*
*ਸ੍ਰਵਣ ਸੋਏ ਸੁਣਿ ਨਿੰਦ ਵੀਚਾਰ॥*
*ਰਸਨਾ ਸੋਈ ਲੋਭਿ ਮੀਠੈ ਸਾਦਿ॥*
*ਮਨੁ ਸੋਇਆ ਮਾਇਆ ਬਿਸਮਾਦਿ॥ ੧॥*
*ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ॥*
*ਸਾਬਤੁ ਵਸਤ ਓਹ ਅਪਨੀ ਲਹੈ॥*

(ਅੰਗ ੧੮੨)

ਅੱਖਾਂ ਸੁੱਤੀਆਂ ਹਨ, ਕੰਨ ਸੁੱਤੇ ਹਨ, ਜੀਭ ਸੁੱਤੀ ਹੈ, ਪਿਆਰਿਉ ! ਅੰਦਰ ਵਾਲਾ ਮਨ ਵੀ ਸੁੱਤਾ ਹੈ।

ਸੋਹਿਲਾ ਸਹੀ ਅਰਥਾਂ ਵਿਚ ਸੁੱਤੇ ਬੰਦੇ ਨੂੰ ਜਗਾਉਣ ਲਈ ਪੜ੍ਹਿਆ ਜਾਂਦਾ ਹੈ। ਗੁਰੂ

ਸਾਹਿਬ ਜੀ ਨੇ ਕ੍ਰਿਪਾ ਕੀਤੀ ਅਤੇ ਕਿਹਾ ਕਿ ਇਸ ਬਾਣੀ ਦਾ ਪਾਠ ਰਾਤ ਨੂੰ ਸੌਣ ਲੱਗਿਆਂ ਕਰੀਂ। ਮੈਂ ਕਈ ਵਾਰੀ ਸੋਚਦਾ ਹਾਂ ਕਿ ਸੱਚੇ ਪਾਤਿਸ਼ਾਹ ! ਤੁਸੀਂ ਸਾਨੂੰ ਸੁਚੇਤ ਕਰਦੇ ਪਏ ਹੋ ਕਿ ਗੁਰਮੁਖਾ ! ਰਾਤ ਨੂੰ ਸੌਣ ਲੱਗਿਆਂ ਸੋਹਿਲਾ ਗਾ ਕੇ ਸੌਂ। ਹੋ ਸਕਦਾ ਹੈ ਕਿ ਅੱਜ ਦੀ ਰਾਤ ਤੇਰੀ ਜ਼ਿੰਦਗੀ ਦੀ ਇਹ ਆਖ਼ਰੀ ਰਾਤ ਹੋਵੇ। ਜੇ ਆਖ਼ਰੀ ਰਾਤ ਵੀ ਹੋਵੇ ਤਾਂ ਘੱਟੋ-ਘੱਟ ਆਪਣੇ ਪਿਆਰੇ ਦੇ ਗੀਤ ਗਾਉਂਦਿਆਂ ਤੂੰ ਇਥੋਂ ਜਾ। ਘੱਟੋ-ਘੱਟ ਤੂੰ ਆਪਣੇ ਪਿਆਰੇ ਦਾ ਨੇਮ ਨਿਭਾ ਕੇ ਇਸ ਦੁਨੀਆਂ ਤੋਂ ਤੁਰੀਂ ਤਾਂਕਿ ਗੁਰੂ ਸਾਹਿਬ ਕਹਿਣ ਕਿ ਰਾਤ ਸੱਚਮੁੱਚ ਇਹ ਸੋਹਿਲਾ ਗਾ ਕੇ ਆਇਆ ਹੈ।

ਬੇਨਤੀ ਕਰਾਂ ਕਿ ਸੋਹਿਲਾ ਮੰਗਲਮਈ ਇਕ ਗੀਤ ਹੈ। ਗੁਰੂ ਸਾਹਿਬ ਨੇ ਕ੍ਰਿਪਾ ਕੀਤੀ ਹੈ। ਕੋਈ ਬੰਦਾ ਅਜਿਹਾ ਨਹੀਂ ਜਿਹੜਾ ਸੋਹਿਲਾ ਨਹੀਂ ਗਾਉਂਦਾ। ਕਈ ਦੁਨੀਆਂ ਦੇ ਸੋਹਿਲੇ ਗਾਉਂਦੇ ਹਨ, ਕਈ ਬੰਦਿਆਂ ਦੇ ਸੋਹਿਲੇ ਗਾਉਂਦੇ ਹਨ, ਕਈ ਅਮੀਰਾਂ ਦੇ ਸੋਹਿਲੇ ਗਾਉਂਦੇ ਹਨ, ਪਰ ਕਰੋੜਾਂ ਵਿਚੋਂ ਕੋਈ ਇਕ ਭਾਗਾਂ ਵਾਲਾ ਹੈ ਜਿਹੜਾ ਬਾਬੇ ਦਾ ਸੋਹਿਲਾ ਗਾਉਂਦਾ ਹੈ। ਹਜ਼ੂਰ ਕਹਿੰਦੇ ਹਨ ਕਿ ਪ੍ਰਮਾਤਮਾ ਦਾ ਸੋਹਿਲਾ ਗਾ ਤੇ ਜਿਸਦਾ ਸੋਹਿਲਾ ਗਾਏਂਗਾ ਗੁਰਮੁਖਾ ! ਇਕ ਦਿਨ ਉਸਦੇ ਵਰਗਾ ਬਣ ਜਾਏਂਗਾ। ਪਹਿਲੀ ਗੱਲ ਕਿ ਜੇ ਸੋਹਿਲਾ ਗਾਉਣਾ ਹੈ ਤਾਂ ਪ੍ਰਮਾਤਮਾ ਦਾ, ਨਿਰਭਉ ਦਾ, ਕਰਤੇ ਦਾ ਗਾਈਏ।

ਗੁਰੂ ਗ੍ਰੰਥ ਸਾਹਿਬ ਵਿਚ ਸੋਰਠਿ ਰਾਗ ਵਿਚ ਗੁਰੂ ਅਰਜਨ ਸਾਹਿਬ ਦੀ ਇਕ ਅਸਟਪਦੀ ਪੜ੍ਹਦੇ ਹੋ। ਉਸ ਅਸਟਪਦੀ ਵਿਚ ਦੋ ਰਹਾਉ ਦੀਆਂ ਤੁੱਕਾਂ ਹਨ। ਪਹਿਲੀ ਤੁੱਕ ਵਿਚ ਦਾਤਾ ਜੀ ਨੇ ਪ੍ਰਸ਼ਨ ਕੀਤਾ ਹੈ ਤੇ ਅਖ਼ੀਰਲੀ ਤੁੱਕ ਵਿਚ ਆਪਣੇ ਪੈਦਾ ਕੀਤੇ ਹੋਏ ਪ੍ਰਸ਼ਨ ਦਾ ਉੱਤਰ ਦਿੱਤਾ ਹੈ। ਸੋਹਿਲਾ ਕੀਰਤੀ ਤੋਂ ਉੱਚਾ ਹੋਰ ਸਾਡੇ ਕੋਲ ਕੋਈ ਸਾਧਨ ਨਹੀਂ। ਗੁਰੂ ਸਾਹਿਬ ਕਹਿੰਦੇ ਹਨ ਕਿ ਇਥੇ ਇਹ ਨਹੀਂ ਕਿ ਨੰਗੇ ਪੈਰੀਂ ਤੀਰਥਾਂ 'ਤੇ ਤੁਰਿਆ ਫਿਰ, ਇਥੇ ਇਹ ਨਹੀਂ ਕਿ ਕਿਤੇ ਬੈਠ ਕੇ ਸਭ ਕੁਝ ਲੁਟਾ ਕੇ ਪਾਖੰਡੀਆਂ ਨੂੰ ਕਹੇਂ ਕਿ ਮੈਂ ਰੱਬ ਨੂੰ ਪਾਉਣਾ ਹੈ। ਬਾਹਰ ਨਾ ਭਟਕ। ਗੁਰੂ ਸਾਹਿਬ ਕਹਿੰਦੇ ਹਨ ਕਿ ਮੇਰੇ ਕੋਲੋਂ ਪੁੱਛ, ਮੈਂ ਤੈਨੂੰ ਦੱਸਦਾ ਹਾਂ-

*ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥*
*ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥ ੧॥*
*ਪਿਆਰੇ ਇਨ ਬਿਧਿ ਮਿਲਣੁ ਨ ਜਾਈ*

ਕਿਹੜੀ ਬਿਧ ? ਕਹਿਣ ਲੱਗੇ-

*ਮੈ ਕੀਏ ਕਰਮ ਅਨੇਕਾ॥*
*ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ ਰਹਾਉ॥*
*ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ॥*
*ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ॥ ੨॥*

*ਮਨ ਕਾਮਨਾ ਤੀਰਥ ਜਾਇ ਬਸਿਓ ਸਿਰ ਕਰਵਤ ਧਰਾਏ॥*
*ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥ ੩॥*

ਅਖ਼ੀਰ 'ਤੇ ਇਕ ਬਚਨ ਕਿਹਾ-

*ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥*
*ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥*

(ਅੰਗ ੬੪੧)

ਸ਼ਬਦ ਦਾ ਸੋਹਿਲਾ ਗਾ, ਕੀਰਤੀ ਕਰ।



# ਜੈ ਘਰਿ ਕੀਰਤਿ ਆਖੀਐ

ਸੱਚੇ ਪਾਤਿਸ਼ਾਹ ਜੀ ਨੇ ਅੱਜ ਸੋਹਿਲਾ ਤੋਂ ਆਰੰਭਤਾ ਕੀਤੀ ਹੈ। ਸੋਹਿਲਾ ਦਾ ਅੱਖਰੀ ਅਰਥ ਹੈ ਮੰਗਲਮਈ ਗੀਤ, ਸੁਹਾਗ ਦਾ ਗੀਤ ਜਿਹੜਾ ਵਿਆਹ ਤੋਂ ਪਹਿਲਾਂ ਪੜ੍ਹਿਆ ਜਾਂਦਾ ਹੈ। ਪੁਰਖਾ ! ਪਿਆਰੇ ਦੇ ਮਿਲਾਪ ਹੋਣ ਤੋਂ ਪਹਿਲਾਂ ਗੀਤ ਗਾਏ ਜਾਂਦੇ ਹਨ, ਤੂੰ ਪਿਆਰੇ ਦੇ ਘਰ ਵਿਚ ਕੂਚ ਕਰਨ ਤੋਂ ਪਹਿਲਾਂ ਪ੍ਰਮਾਤਮਾ ਦਾ ਸੋਹਿਲਾ ਗਾ। ਰਾਗੁ ਗਉੜੀ ਦੀਪਕੀ। ਦੋ ਰਾਗਾਂ ਦਾ ਸੁਮੇਲ ਹੈ। ਇਕੱਲਾ ਦੀਪਕ ਵੀ ਨਹੀਂ ਤੇ ਇਕੱਲੀ ਗਉੜੀ ਵੀ ਨਹੀਂ। ਕਿਉਂਕਿ ਇਕੱਲਾ ਗਉੜੀ ਰਾਗ ਜਿਹੜਾ ਹੈ ਇਸਦੇ ਵਿਚ ਬਾਰ੍ਹਾਂ ਪ੍ਰਕਾਰ ਦੀ ਗਉੜੀ ਹੈ - ਪੂਰਬੀ ਹੈ, ਬਿਰਾਗਨ ਹੈ, ਮਾਲਾ ਹੈ, ਮਾਲਵਾ ਹੈ, ਗਉੜੀ ਵੀ, ਸੋਰਠ ਵੀ, ਪਰ ਇਹ ਜਿਹੜਾ ਸ਼ਬਦ ਹੈ ਇਸਨੂੰ ਗਉੜੀ ਤੇ ਦੀਪਕੀ ਦੋ ਰਾਗਾਂ ਦੇ ਸੁਮੇਲ ਵਿਚ ਗਾਈਂ।

ਰਾਗੁ ਗਉੜੀ ਦੀਪਕੀ ਮਹਲਾ ੧ ॥

ਮਹਲਾ ਦਾ ਅੱਖਰੀ ਅਰਥ ਹੈ ਸਰੀਰ, ਜਿਸ ਸਰੀਰ ਰਾਹੀਂ ਇਹ ਬਾਣੀ ਆਈ ਤੇ ਅਗਲਾ ਬਚਨ ਹੈ ਪਹਿਲਾ। ਪਹਿਲਾ ਦਾ ਅੱਖਰੀ ਅਰਥ ਹੈ ਧੰਨ ਗੁਰੂ ਨਾਨਕ ਸਾਹਿਬ ਜੀ। ਅਸੀਂ ਇਸਨੂੰ ਇਕ ਨਹੀਂ ਪੜ੍ਹਨਾ ਇਸਨੂੰ ਪਹਿਲਾ ਹੀ ਪੜ੍ਹਨਾ ਹੈ। ਕਿਉਂਕਿ ਸ੍ਰੀਰਾਗ ਦੀ ਆਰੰਭਤਾ ਵਿਚ ਬਾਬਾ ਜੀ ਨੇ ਸਿਰਲੇਖ ਦਿੱਤਾ ਹੈ ਸ੍ਰੀਰਾਗ ਮਹਲਾ ੧ ਪਹਿਲਾ। ਸ੍ਰੀਰਾਗ ਇਕ ਨਾ ਪੜ੍ਹੀਂ, ਜਿੱਥੇ ਰਾਗ ਨਾਲ ਇਹ ਅੰਕ ਆਵੇਗਾ, ਉਸਨੂੰ ਪਹਿਲਾ, ਦੂਜਾ, ਤੀਜਾ, ਚੌਥਾ, ਪੰਜਵਾਂ ਅਤੇ ਨੌਵਾਂ ਅਸੀਂ ਪੜ੍ਹਦੇ ਹਾਂ। ਇਥੇ ਹਜ਼ੂਰ ਨੇ ਪਹਿਲੇ ਸਰੀਰ ਰਾਹੀਂ ਕ੍ਰਿਪਾ ਕੀਤੀ ਹੈ, ਕਿਉਂਕਿ ਇਹ ਜੋਤ ਦੱਸ ਜਾਮਿਆਂ ਰਾਹੀਂ ਵਰਤੀ ਹੈ। ਸਭ ਤੋਂ ਪਹਿਲਾਂ ਆਪਣੇ ਪਿਆਰੇ ਦਾ ਮੰਗਲ ਕੀਤਾ।

ੴ ਸਤਿਗੁਰ ਪ੍ਰਸਾਦਿ ॥

ਪਹਿਲਾਂ ਸ਼ਬਦ ਵਰਤਿਆ ਹੈ ੧। ਹੁਣ ਇਥੇ ਵੀ ਇਕ ਆਇਆ ਹੈ। ਉਥੇ ਅਸੀਂ ਵਰਤਿਆ ਹੈ ਪਹਿਲਾ ਪਰ ਇਥੇ ਗਿਣਤੀ ਦਾ ਇਕ ਆਇਆ ਹੈ, ਇਥੇ ਅਸੀਂ ਨਹੀਂ ਪੜ੍ਹਿਆ ਪਹਿਲਾ। ਫਿਰ ਸ਼ਬਦ ਆਇਆ ਓਅੰਕਾਰ। ਇਹ ਅਸਲ ਵਿਚ ਬੜਾ ਡੂੰਘਾ ਸ਼ਬਦ ਹੈ, ਕਿਉਂਕਿ ਓਮ ਸ਼ਬਦ ਬੜਾ ਪੁਰਾਣਾ ਹੈ। ਵੇਦਾਂ ਵਿਚ ਵੀ ਓਮ ਸ਼ਬਦ ਦਾ ਸਾਨੂੰ ਜ਼ਿਕਰ ਮਿਲਦਾ ਹੈ। ਓਮ ਸ਼ਬਦ ਹਿੰਦੂ ਵੀਰ ਜੱਪਦੇ ਹਨ। ਪਰ ਕਈ ਵਾਰੀ ਕਈ ਸੁਆਰਥੀ ਲੋਕ ਸ਼ੁੱਧ ਸ਼ਬਦਾਂ ਦੇ ਅਰਥ ਵੀ ਆਪਣੀ ਪੇਟ ਪੂਰਤੀ ਲਈ ਅਨਰਥਾਂ ਵਿਚ ਕਰ ਦਿੰਦੇ ਹਨ।

ਓਮ ਸ਼ਬਦ ਦੀ ਧੁਨੀ ਨੂੰ ਤਿੰਨ ਹਿੱਸਿਆਂ ਵਿਚ ਵੰਡ ਦਿੱਤਾ ਗਿਆ ਹੈ- ੳ, ਅ ਤੇ ਮ। ਉਹਨਾਂ ਨੇ ਨਾਲ ਤ੍ਰੈ-ਮੂਰਤੀ ਬਣਾ ਦਿੱਤੀ, ਤਿੰਨ ਦੇਵਤਿਆਂ ਦਾ ਸੂਚਕ ਬਣਾ ਦਿੱਤਾ। ਤਿੰਨ ਅੱਖਰ ਤੇ ਤਿੰਨ ਦੇਵਤੇ। ਮੇਰੇ ਗੁਰੂ ਜੀ ਨੇ ਕਿਹਾ, ਨਹੀਂ, ਤ੍ਰੈ-ਮੂਰਤੀ ਨਹੀਂ, ਮੈਂ ਜਿਸ ਓਅੰਕਾਰ ਦੀ ਗੱਲ ਕਰਨ ਚਲਿਆ ਹਾਂ, ਉਸ ਤੋਂ ਪਹਿਲਾਂ ਇਕ ਦੀ ਗੱਲ ਕਰੀਂ ਤੇ ਇਕ ਉਹ ਜਿਸਦੇ ਵਰਗਾ ਹੋਰ ਦੂਜਾ ਕੋਈ ਨਹੀਂ।

ਅਸੀਂ ਆਮ ਕਹਿੰਦੇ ਹਾਂ ਕਿ ਪ੍ਰਮਾਤਮਾ ਇਕ ਹੈ। ਜੇ ਅਗਲਾ ਪੁੱਛ ਲਏ ਕਿ ਸੂਰਜ ਜਿਹੜਾ ਅਸੀਂ ਰੋਜ਼ ਦੇਖਦੇ ਹਾਂ, ਇਹ ਵੀ ਇਕ ਹੈ। ਚੰਦਰਮਾ ਵੀ ਤਾਂ ਇਕ ਹੈ। ਨਹੀਂ, ਇਕੱਲਾ ਇਕ ਨਹੀਂ, ਇਸਦੇ ਨਾਲ ਅਦੁੱਤੀ ਕਹਿਣਾ ਪਵੇਗਾ, ਉਹ ਇਕ, ਜਿਸ ਇਕ ਵਰਗਾ ਹੋਰ ਕੋਈ ਨਹੀਂ। ਸੂਰਜ ਇਸ ਧਰਤੀ ਦਾ ਇਕ ਹੈ ਪਰ ਇਸ ਨਾਲੋਂ ਕਈ ਗੁਣਾ ਵੱਡੇ ਸੂਰਜ ਪ੍ਰਮਾਤਮਾ ਨੇ ਹੋਰ ਵੀ ਪੈਦਾ ਕੀਤੇ। ਚੰਦਰਮਾ ਇਸ ਧਰਤੀ ਦਾ ਇਕ ਹੈ ਪਰ ਇਸ ਵਰਗੇ ਅਨਗਿਣਤ ਪ੍ਰਮਾਤਮਾ ਨੇ ਚੰਦਰਮਾ ਪੈਦਾ ਕੀਤੇ ਹਨ। ਚੇਤੇ ਰੱਖਿਉ, ਇਕ ਪ੍ਰਮਾਤਮਾ ਵਰਗੇ ਕਰੋੜਾਂ ਪ੍ਰਮਾਤਮਾ ਨਹੀਂ ਹੋ ਸਕਦੇ। ਹਾਲਾਂਕਿ ਇਕ ਸ਼ਬਦ ਬਾਣੀ ਵਿਚ ਤਿੰਨ ਰੂਪਾਂ ਵਿਚ ਮਿਲਦਾ ਹੈ - ਇਕ, ਇਕਿ, ਇਕੁ- ਪਰ ਇਥੇ ਗੁਰੂ ਜੀ ਨੇ ਅੰਕਾਂ ਵਿਚ ਇਕ ਦਿੱਤਾ ਹੈ, ਅੱਖਰਾਂ ਵਿਚ ਇਕ ਨਹੀਂ ਦਿੱਤਾ। ਕੇਵਲ ਇਕ ਪ੍ਰਮਾਤਮਾ ਅਦੁੱਤੀ, ਜਿਸ ਵਰਗਾ ਹੋਰ ਪ੍ਰਮਾਤਮਾ ਕੋਈ ਨਹੀਂ। ਸਾਹਿਬ ਕਹਿੰਦੇ ਹਨ-

ੴ ਸਤਿਗੁਰ ਪ੍ਰਸਾਦਿ॥

ਇਕ ਸਰਵ-ਵਿਆਪਕ, ਇਕ ਰੱਸ ਪ੍ਰਮਾਤਮਾ ਜਿਸ ਵਰਗਾ ਹੋਰ ਕੋਈ ਨਹੀਂ। ਜੇ ਉਸਨੂੰ ਮਿਲਣਾ ਚਾਹੁੰਦਾ ਹੈਂ, ਉਸ ਤੱਕ ਪਹੁੰਚਣਾ ਚਾਹੁੰਦਾ ਹੈਂ ਤਾਂ ਸਤਿਗੁਰੂ ਦੀ ਕ੍ਰਿਪਾ ਨਾਲ ਹੀ ਮਿਲ ਸਕਦਾ ਹੈਂ। ਇਥੇ ਪਾਠ ਪ੍ਰਸ਼ਾਦ ਨਹੀਂ ਕਰਨਾ, ਪ੍ਰਸਾਦਿ ਹੈ। ਸਿੱਖੀ ਵਿਚ ਜਿੰਨੀ ਵੀ ਕ੍ਰਿਪਾ ਵਾਪਰਦੀ ਹੈ, ਜੋ ਕੁਝ ਵੀ ਦਾਤ ਮਿਲਦੀ ਹੈ, ਕਦੀ ਵੀ ਇਹ ਦਾਅਵਾ ਨਹੀਂ ਕੀਤਾ ਜਾਂਦਾ ਕਿ ਇਹ ਸਾਡੀ ਕਮਾਈ ਹੈ। ਸਿਰਫ਼ ਇਕੋ ਗੱਲ ਕਹੀ ਜਾਂਦੀ ਹੈ ਪ੍ਰਸਾਦਿ, ਕ੍ਰਿਪਾ।

ਬਾਬਾ ਬੁੱਢਾ ਜੀ ਨੇ ਜਿਸ ਵੇਲੇ ਆਪਣਾ ਸਰੀਰਕ ਚੋਲਾ ਤਿਆਗਿਆ, ਤਾਂ ਸੋਹਿਲਾ ਗਾਉਣ ਵਾਲੇ ਨੂੰ ਪਤਾ ਹੈ ਕਿ ਮੌਤ ਆਉਣੀ ਹੈ। ਉਹਨਾਂ ਨੇ ਧੰਨ ਗੁਰੂ ਹਰਿਗੋਬਿੰਦ ਕ੍ਰਿਪਾਲੂ ਜੀ ਨੂੰ ਆਪ ਸੁਨੇਹਾ ਦੇ ਕੇ ਬੁਲਾਇਆ ਸੀ ਤੇ ਨਾਲ ਇਹ ਵੀ ਬਚਨ ਕੀਤੇ ਸਨ, ਸੱਚੇ ਪਾਤਿਸ਼ਾਹ ! ਜਿਸ ਦਿਨ ਇਸ ਚੋਲੇ ਨੂੰ ਛੱਡ ਕੇ ਤੁਰਨਾ ਹੈ, ਮੇਰਾ ਮਰਨਾ ਸੰਭਾਲ ਲੈਣਾ। ਅੰਤਲੇ ਸਮੇਂ ਕ੍ਰਿਪਾ ਕਰੀਂ। ਸਿਰਫ਼ ਮੈਂ ਪ੍ਰਸਾਦਿ ਸਬੰਧੀ ਅਰਜ਼ ਕਰਨੀ ਹੈ। ਗੁਰੂ ਹਰਿਗੋਬਿੰਦ ਸਾਹਿਬ ਰਮਦਾਸ ਗਏ। ਬਾਬਾ ਬੁੱਢਾ ਸਾਹਿਬ ਜੀ ਦੇ ਕੋਲ ਬੈਠੇ। ਬਚਨ ਬਿਲਾਸ ਹੋਏ। ਕਿਹੋ ਜਿਹੀ ਉਹ ਰਾਤ ਹੋਵੇਗੀ ਜਦੋਂ ਪਤਾ ਹੈ ਕਿ ਇਸ ਸਰੀਰ ਨੇ ਜਿਹੜਾ 125 ਸਾਲ ਤੋਂ ਇਸ ਸੰਸਾਰ ਵਿਚ ਆਇਆ ਹੈ, ਅੰਮ੍ਰਿਤ ਵੇਲੇ ਇਸਨੇ ਚੋਲਾ ਤਿਆਗ ਕੇ ਚਲੇ ਜਾਣਾ ਹੈ। ਉਹ

ਰਾਤ ਕਿਹੋ ਜਿਹੀ ਬਿਸਮਾਦ ਵਾਲੀ ਹੋਵੇਗੀ। ਫਿਰ ਉਹਨਾਂ ਨੂੰ ਦੁੱਖ ਕੋਈ ਨਹੀਂ, ਉਹਨਾਂ ਨੂੰ ਪੀੜਾ ਕੋਈ ਨਹੀਂ, ਰੋਗ ਕੋਈ ਨਹੀਂ, ਕਲੇਸ਼ ਕੋਈ ਨਹੀਂ। ਉਸ ਰਾਤ ਭਾਈ ਬਿਧੀ ਚੰਦ ਜੀ ਨੇ ਇਕ ਬਚਨ ਪੁੱਛ ਹੀ ਲਿਆ ਕਿ ਬਾਬਾ ਜੀ ! ਆਪ ਜੀ ਨੇ ਗੁਰੂ ਨਾਨਕ ਸਾਹਿਬ ਜੀ ਦੀ ਕ੍ਰਿਪਾ ਮਾਣੀ, ਗੁਰੂ ਅੰਗਦ ਸਾਹਿਬ ਜੀ ਦਾ ਪਿਆਰ ਮਾਣਿਆ, ਛੇ ਗੁਰੂ ਸਾਹਿਬਾਨਾਂ ਦੇ ਨੇੜੇ ਰਹਿ ਕੇ ਸਭ ਤੋਂ ਵੱਧ ਪਿਆਰ ਮਾਣਿਆ, ਪਰ ਇਕ ਕ੍ਰਿਪਾ ਕਰਕੇ ਸਾਨੂੰ ਦੱਸ ਦਿਉ ਕਿ ਸਾਈਂ ਨੂੰ ਕਿਵੇਂ ਰੀਝਾਇਆ ਜੇ ?

ਬਾਬਾ ਜੀ ਨੇ ਉਥੇ ਉੱਤਰ ਦਿੱਤਾ ਕਿ ਕਿਰਨ ਤੋਂ ਨਾ ਪੁੱਛੋ, ਸੂਰਜ ਕੋਲ ਬੈਠਾ ਹੈ, ਇਹਨਾਂ ਤੋਂ ਪੁੱਛੋ। ਮੈਂ ਤਾਂ ਕਿਰਨ ਹਾਂ। ਇਹ ਨਿਕੇਲਗਾ ਤਾਂ ਕਿਰਨ ਨਿਕਲੇਗੀ। ਸੂਰਜ ਤੋਂ ਬਿਨਾਂ ਕਿਰਨ ਦੀ ਕੀ ਕੀਮਤ ਹੈ ? ਸਿੱਖ ਕਹਿੰਦੇ ਹਨ, ਸਮਝੇ ਨਹੀਂ। ਕਹਿਣ ਲੱਗੇ, ਮੈਂ ਸਿੱਖ ਹਾਂ, ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਪੁੱਛੋ ਕਿਵੇਂ ਰੀਝਾਇਆ ਜਾਂਦਾ ਹੈ। ਇੰਨੀ ਅੰਦਰ ਦੀ ਨਿਮਰਤਾ। ਸਿੱਖ ਹਾਲਾਂਕਿ ਅਰਦਾਸ ਕਰਦੇ ਹਨ, ਕਿਰਪਾਨਾਂ ਪਾਉਂਦੇ ਹਨ, ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਨਾਲ ਲੱਗ ਕੇ ਤਖ਼ਤ ਰਚਦੇ ਹਨ, ਪਰ ਕਿਤੇ ਨਹੀਂ ਕਹਿੰਦੇ ਕਿ ਮੈਂ ਬੜਾ ਵੱਡਾ ਸਿੱਖ ਹਾਂ। ਫਿਰ ਵੀ ਕਹੀ ਜਾਂਦੇ ਹਨ ਕਿ ਤੁਸੀਂ ਸੂਰਜ ਹੋ ਤੇ ਮੈਂ ਕਿਰਨ ਹਾਂ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸੁਣ ਕੇ ਬਸ ਇੰਨੇ ਹੀ ਸ਼ਬਦ ਕਹੇ ਸਨ, ਬਾਬਾ ਜੀ ! ਇਹ ਸਿੱਖੀ ਦੀ ਹੱਦ ਹੈ। ਗੁਰਮੁਖੋ ! ਨਾਲ ਹੀ ਕਿਹਾ, ਦੱਸੋ ਤੁਸੀਂ ਇੰਨਾ ਵੱਡਾ ਪਿਆਰ ਆਪਣੇ ਹਿਰਦੇ ਵਿਚ ਕਿਵੇਂ ਸਮੋ ਕੇ ਬੈਠੇ ਹੋ ? ਬਾਬਾ ਜੀ ਨੇ ਉਤਰ ਦਿੱਤਾ ਸੀ, ਗੁਰਸਿੱਖੋ ! ਜੱਪ ਕਰੋ ਬਾਣੀ ਦਾ, ਸਿਮਰਨ ਕਰੋ ਵਾਹਿਗੁਰੂ ਦਾ, ਸੇਵਾ ਕਰੋ ਗੁਰੂ ਦੀ, ਚਾਕਰੀ ਕਰੋ ਗੁਰੂ ਦੇ ਦਰ ਦੀ, ਪਰ ਸਭ ਕੁਝ ਕਰਨ ਤੋਂ ਬਾਅਦ ਵੀ ਆਪਣੀ ਚਾਕਰੀ, ਆਪਣੇ ਜੱਪ, ਆਪਣੇ ਸਿਮਰਨ ਦਾ ਕਦੀ ਵੀ ਦਾਅਵਾ ਨਾ ਕਰਿਉ। ਜਦੋਂ ਵੀ ਅਰਦਾਸ ਕਰਿਉ, ਉਦੋਂ ਪ੍ਰਸਾਦਿ ਦੀ, ਕ੍ਰਿਪਾ ਦੀ ਅਰਦਾਸ ਕਰਨਾ। ਕਰੋ ਸਭ ਕੁਝ ਪਰ ਟੇਕ ਕ੍ਰਿਪਾ ਦੀ ਰੱਖੋ, ਟੇਕ ਪ੍ਰਸਾਦਿ ਦੀ ਰੱਖੋ।

ਗੁਰਮੁਖੋ ! ਜਦੋਂ ਅਸੀਂ ਗੁਰੂ ਘਰ ਆਉਂਦੇ ਹਾਂ ਤਾਂ ਪ੍ਰਸ਼ਾਦਿ ਪੈਸਿਆਂ ਨਾਲ ਨਹੀਂ ਮਿਲਦਾ, ਪ੍ਰਸ਼ਾਦਿ ਤਾਂ ਕੇਵਲ ਬੁੱਕ ਬਣਾਉਣ ਵਾਲਿਆਂ ਨੂੰ ਮਿਲਦਾ ਹੈ। ਗੁਰੂ ਦੀ ਕ੍ਰਿਪਾ ਵੀ ਰੁਪਈਆਂ ਟਕਿਆਂ ਨਾਲ ਨਹੀਂ, ਗੁਰੂ ਦੀ ਕ੍ਰਿਪਾ ਉਦੋਂ ਮਿਲਦੀ ਹੈ, ਜਦੋਂ ਸੇਵਾ ਕਰ ਕਰ ਕੇ ਸਿੱਖ ਦਾ ਅੰਦਰ ਬੁੱਕ ਦੀ ਤਰ੍ਹਾਂ ਬਣ ਜਾਂਦਾ ਹੈ। ਪਾਤਰ ਬਣ।

ਹਜ਼ੂਰ ਨੇ ਕਿਹਾ, ਇਕ ਅਦੁੱਤੀ ਹੈ, ਜਿਸਦੇ ਨਾਲ ਮਿਲਣਾ ਹੈ-

ੴ ਸਤਿਗੁਰ ਪ੍ਰਸਾਦਿ॥

ਕਹਿਣ ਲੱਗੇ-

*ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ॥*

ਜੈ ਦਾ ਅੱਖਰੀ ਅਰਥ ਹੈ ਜਿਸ। ਘਰਿ, ਘਰ ਵਿਚ। ਕੀਰਤਿ ਦਾ ਅੱਖਰੀ ਅਰਥ ਹੈ ਸਿਫ਼ਤ ਸਲਾਹ। ਆਖੀਐ, ਆਖੀ ਜਾਂਦੀ ਹੈ, ਗਾਈ ਜਾਂਦੀ ਹੈ।

*ਕਰਤੇ ਕਾ ਹੋਇ ਬੀਚਾਰੋ॥*

ਜਿਸ ਘਰ ਵਿਚ ਕਰਤੇ ਦੀ ਵੀਚਾਰ ਕੀਤੀ ਜਾਏ। ਜਿਸ ਘਰ ਵਿਚ ਕਰਤੇ ਦੀ ਕੀਰਤੀ ਗਾਈ ਜਾਏ। ਹੁਣ ਉਹ ਘਰ ਕਿਹੜਾ ਹੈ ? ਇਥੇ ਘਰਿ ਦਾ ਅਰਥ ਕਰਾਂਗੇ ਸਤਿਸੰਗਤ ਰੂਪੀ ਘਰ। ਜਿਸ ਸਤਿਸੰਗਤ ਰੂਪੀ ਘਰ ਵਿਚ ਕਰਤੇ ਦੀ ਕੀਰਤੀ ਹੋਵੇ - ਤਿਤੁ ਘਰਿ ਤਿਤੁ ਦਾ ਅੱਖਰੀ ਅਰਥ ਹੈ ਉਸ। ਤਿਤੁ ਘਰਿ, ਉਸ ਘਰ ਵਿਚ-

*ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ॥੧॥*

ਸਿਵਰਿਹੁ ਦਾ ਅੱਖਰੀ ਅਰਥ ਹੈ ਸਿਮਰੋ, ਚੇਤੇ ਕਰੋ। ਕਹਿੰਦੇ ਹਨ, ਜਿਹੜਾ ਸਾਰਿਆਂ ਨੂੰ ਸਿਰਜਣ ਵਾਲਾ ਹੈ ਭਾਈ! ਸਤਿਸੰਗਤ ਰੂਪੀ ਘਰ ਵਿਚ ਬੈਠ ਕੇ ਕਰਤੇ ਦੀ ਕੀਰਤੀ ਗਾਉ। ਫਿਰ ਬਚਨ ਕੀਤਾ ਤੁਮ ਗਾਵਹੁ, ਤੁਸੀਂ ਗਾਉ, ਗੁਰਸਿੱਖੋ ਗਾਉ।

*ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥*

ਨਿਰਭਉ, ਜਿਸਨੂੰ ਕਿਸੇ ਦਾ ਭਉ ਨਹੀਂ। ਮੇਰੇ ਉਸ ਵਾਹਿਗੁਰੂ ਦੇ ਸੋਹਿਲੇ, ਗੀਤ ਗਾਉ, ਜਿਸ ਪਿਆਰੇ ਨੂੰ ਕਿਸੇ ਦਾ ਕੋਈ ਡਰ ਨਹੀਂ। ਉਹ ਨਿਰਭਉ ਹੈ। ਗੁਰਮੁਖੋ! ਜਿਹੋ ਜਿਹੇ ਗੀਤ ਗਾਵਾਂਗੇ, ਉਹੋ ਜਿਹੀ ਅੰਦਰ ਦੀ ਬਿਰਤੀ ਬਣ ਜਾਏਗੀ। ਪ੍ਰਮਾਤਮਾ ਨੇ ਸਾਨੂੰ ਦਰਵਾਜ਼ੇ ਦਿੱਤੇ ਹਨ। ਅਸੀਂ ਕਦੀ ਆਪਣੇ ਅੰਦਰ ਦੀ ਰਖਵਾਲੀ ਕਰੀਏ। ਅੱਖਾਂ ਦਿੱਤੀਆਂ ਹਨ ਆਪਣੇ ਅੰਦਰ ਨੂੰ ਬਚਾਉਣ ਲਈ, ਪਰ ਇਹ ਕਮਲੀਆਂ ਲੋਕਾਂ ਦੇ ਘਰ ਨੂੰ ਦੇਖਦੀਆਂ ਰਹੀਆਂ ਤੇ ਆਪਣਾ ਘਰ ਲੁੱਟਿਆ ਗਿਆ। ਕੰਨ ਦਿੱਤੇ ਸਨ ਆਪਣੇ ਘਰ ਦੀ ਰਖਵਾਲੀ ਲਈ ਪਰ ਆਪਣਾ ਘਰ ਉਜਾੜ ਦਿੱਤਾ। ਗੁਰੂ ਸਾਹਿਬ ਨੇ ਕਿਹਾ-

*ਸਗਲ ਸਹੇਲੀ ਅਪਨੈ ਰਸ ਮਾਤੀ॥*
*ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ॥*

(ਅੰਗ ੧੮੨)

ਆਪਣੇ ਘਰ ਨੂੰ ਜਾਣਿਆ ਨਹੀਂ।

ਯਹੂਦੀਆਂ ਵਿਚ ਇਕ ਬੜੀ ਸੋਹਣੀ ਗਾਥਾ ਹੈ। ਕਹਿੰਦੇ ਹਨ, ਇਕ ਵਾਰੀ ਕੋਈ ਸੱਜਣ ਰੋਜ਼ਾਨਾ ਰਾਤ ਨੂੰ ਨਦੀ ਦੇ ਕਿਨਾਰੇ ਜਾਂਦਾ ਸੀ ਤੇ ਸਵੇਰੇ ਦਿਨ ਚੜ੍ਹੇ ਉਸਨੇ ਵਾਪਿਸ ਆ ਜਾਣਾ। ਜਿਸ ਨਦੀ ਦੇ ਕਿਨਾਰੇ ਜਾ ਕੇ ਬੈਠਦਾ ਸੀ, ਉਸ ਨਦੀ ਦੇ ਕਿਨਾਰੇ ਉੱਤੇ ਅਮੀਰ ਲੋਕਾਂ ਦੇ ਘਰ ਸਨ। ਉਹਨਾਂ ਬੰਗਲਿਆਂ ਵਾਲਿਆਂ ਨੇ ਇਕ ਨੌਕਰ ਰੱਖਿਆ ਸੀ ਜਿਹੜਾ ਸਾਰੀ ਰਾਤ ਜਾਗ ਕੇ ਸੜਕ 'ਤੇ ਘਰਾਂ ਦੇ ਦਰਵਾਜ਼ਿਆਂ 'ਤੇ ਪਹਿਰਾ ਦਿੰਦਾ ਸੀ। ਉਹ ਹੈਰਾਨ ਸੀ ਕਿ ਰਾਤ ਪੈਂਦੀ ਹੈ, ਇਹ ਬੰਦਾ ਆਉਂਦਾ ਹੈ ਤੇ ਸਵੇਰੇ ਲੋਅ ਲੱਗਦਿਆਂ ਫਿਰ ਵਾਪਿਸ ਚਲਾ

ਜਾਂਦਾ ਹੈ, ਇਹ ਕੌਣ ਹੈ ? ਇਕ ਰਾਤ ਦੱਬੇ ਪੈਰੀਂ ਉਸਦੇ ਪਿੱਛੇ ਚਲਾ ਗਿਆ ਤੇ ਦੇਖਿਆ ਕਿ ਉਹ ਨਦੀ ਦੇ ਕਿਨਾਰੇ ਚੌਂਕੜਾ ਮਾਰ ਕੇ ਬੈਠ ਗਿਆ ਹੈ। ਨੇਤਰ ਉਸਦੇ ਬੰਦ ਸਨ। ਉਸ ਪਹਿਰੇਦਾਰ ਨੇ ਬੁਲਾਇਆ ਨਹੀਂ, ਉਠਾਇਆ ਨਹੀਂ, ਚੁੱਪ ਕਰਕੇ ਵਾਪਿਸ ਆ ਗਿਆ ਤੇ ਜਦੋਂ ਸਵੇਰੇ ਪਹੁ ਫੁਟਾਲਾ ਹੋਇਆ ਤਾਂ ਉਹ ਸੱਜਣ ਉੱਠ ਕੇ ਆਪਣੀ ਜਗ੍ਹਾ ਤੋਂ ਵਾਪਿਸ ਆਇਆ ਤੇ ਪਹਿਰੇਦਾਰ ਨੇ ਰੋਕ ਕੇ ਕਿਹਾ, ਤੂੰ ਰੋਜ਼ ਜਾਂਦਾ ਕਿੱਥੇ ਹੈਂ ? ਉਸਨੇ ਅੱਗੋਂ ਉੱਤਰ ਦਿੱਤਾ, ਤੈਨੂੰ ਇਸਦੇ ਨਾਲ ਕੀ ? ਕਹਿੰਦਾ ਹੈ, ਮੈਂ ਇਹਨਾਂ ਘਰਾਂ ਦਾ ਪਹਿਰੇਦਾਰ ਹਾਂ। ਕਹਿਣ ਲੱਗਾ, ਅੱਛਾ, ਫਿਰ ਆਪਣਾ ਦੋਨਾਂ ਦਾ ਕੰਮ ਤਾਂ ਇਕੋ ਜਿਹਾ ਹੋਇਆ, ਮੈਂ ਵੀ ਪਹਿਰੇਦਾਰ ਹਾਂ ਤੇ ਤੂੰ ਵੀ ਪਹਿਰੇਦਾਰ ਹੈਂ। ਕਹਿੰਦਾ ਹੈ, ਹੱਦ ਹੋ ਗਈ, ਇਸ ਮੁਹੱਲੇ ਵਿਚ ਮੈਂ ਇਕੱਲਾ ਪਹਿਰੇਦਾਰ ਹਾਂ, ਤੂੰ ਕਿਥੋਂ ਆਇਆ ਹੈਂ ? ਕਹਿੰਦਾ ਹੈ ਕਿ ਫ਼ਰਕ ਇੰਨਾ ਹੈ ਕਿ ਤੂੰ ਰਾਤ ਨੂੰ ਜਾਗ ਕੇ ਲੋਕਾਂ ਦੇ ਬੂਹਿਆਂ ਉੱਤੇ ਪਹਿਰੇ ਦਿੰਦਾ ਹੈਂ ਤੇ ਮੈਂ ਰਾਤ ਨੂੰ ਬੈਠ ਕੇ ਆਪਣੇ ਅੰਦਰ ਦਾ ਪਹਿਰਾ ਦਿੰਦਾ ਹਾਂ। ਜਦੋਂ ਮੈਂ ਉਹ ਗਾਥਾ ਪੜ੍ਹੀ ਤਾਂ ਮੈਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਇਕ ਤੁਕ ਚੇਤੇ ਆਈ। ਕਿਉਂਕਿ ਅੰਦਰ ਚੱਲਣ ਵਾਲਿਆਂ ਦਾ ਸੱਚ ਇਕੋ ਹੁੰਦਾ ਹੈ। ਕਹਿਣ ਲੱਗੇ–

*ਦਿਲ ਦਰਵਾਨੀ ਜੋ ਕਰੇ*

ਕਹਿਣ ਲੱਗੇ, ਲੋਕਾਂ ਦੇ ਬੂਹਿਆਂ 'ਤੇ ਨਾ ਬੈਠ ਮਨਾ ! ਆਪਣੇ ਬੂਹੇ 'ਤੇ ਬੈਠਣਾ ਸਿਖ। ਦਰਵਾਨੀ ਦਾ ਅੱਖਰੀ ਅਰਥ ਹੁੰਦਾ ਹੈ ਪਹਿਰੇਦਾਰੀ ਕਰਨੀ।

*ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ॥*
*ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ॥*

(ਅੰਗ ੧੦੯੦)

ਦਿਲ ਦੀ ਦਰਵਾਨੀ ਕਰ, ਆਪਣੇ ਅੰਦਰ ਦਾ ਪਹਿਰਾ ਦੇ। ਗੁਰਮੁਖੋ ! ਜਿਹੋ ਜਿਹੇ ਨੂੰ ਚੇਤੇ ਕਰੋਗੇ, ਉਹੋ ਜਿਹਾ ਅੰਦਰ ਬਣੇਗਾ। ਗੁਰੂ ਅਰਜਨ ਸਾਹਿਬ ਨੇ ਇਕ ਬਚਨ ਕਿਹਾ ਕਿ ਪ੍ਰਮਾਤਮਾ ਇਕ ਕ੍ਰਿਪਾ ਕਰੀਂ, ਜੇ ਕੰਨ ਦਿੱਤੇ ਹਨ ਤਾਂ ਆਪਣੇ ਸੋਹਿਲੇ ਤੋਂ ਬਿਨਾਂ ਸਾਕਤਾਂ ਦੀ ਆਵਾਜ਼ ਤੇ ਸਾਕਤਾਂ ਦੇ ਗੀਤ ਨਾ ਕੰਨਾਂ ਵਿਚ ਪੈਣ ਦੇਈਂ। ਕਿਉਂ ? ਕਿਉਂਕਿ ਜੇ ਉਹ ਕੰਨਾਂ ਵਿਚ ਪੈ ਗਏ ਤਾਂ ਤੇਰੀ ਕਿਰਤੀ ਵਿਸਰ ਜਾਏਗੀ।

*ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ॥*

ਮੇਰੇ ਪਿਆਰੇ ਸਾਈਂ ! ਮੇਰੇ ਕੰਨਾਂ ਵਿਚ ਇਹ ਨਾ ਪਾਈਂ।

*ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ॥*

(ਅੰਗ ੮੨੦)

ਸਾਕਤਾਂ ਦੇ ਬੋਲ, ਸਾਕਤਾਂ ਦੇ ਗੀਤ, ਟੁੱਟਿਆਂ ਹੋਇਆਂ ਦੀਆਂ ਗੱਲਾਂ ਨਾ ਪਾਈਂ।

ਕਿਉਂ ? ਕਹਿਣ ਲੱਗੇ ਕਿ ਇਹੋ ਜਿਹਿਆਂ ਦੀਆਂ ਸੁਣਾਂਗੇ ਤਾਂ ਜਿਹਾ ਕਰਾਂਗੇ, ਜੀਵਨ ਉਹੋ ਜਿਹਾ ਬਣ ਜਾਏਗਾ। ਇਸ ਘਰ ਵਿਚ ਆਇਆ ਹੈਂ, ਫਿਰ ਜੇ ਨਿਰਭਉ ਹੋਣਾ ਹੈ ਤਾਂ ਸੋਹਿਲੇ ਨਿਰਭਉ ਦੇ ਗਾ।

*ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥*

ਜਦੋਂ 'ਮੇਰੇ' ਸ਼ਬਦ ਆਉਂਦਾ ਹੈ ਤਾਂ ਅੰਦਰ ਨੂੰ ਧੂਹ ਪਾ ਕੇ ਚਲਾ ਜਾਂਦਾ ਹੈ। ਬਾਬਾ ਨਾਨਕਾ ! ਕਿੰਨੀ ਕਰਤੇ ਨਾਲ ਸਾਂਝ ਬਣਾਈ ਬੈਠਾ ਹੈ 'ਮੇਰਾ'। ਮੇਰੇ ਦਾ ਇਥੇ ਅੱਖਰੀ ਅਰਥ ਹਉਮੈ ਨਹੀਂ, ਮੇਰੇ ਦਾ ਅਰਥ ਹੈ ਜਿਸਦੇ ਨਾਲ ਸਹੀ ਅਰਥਾਂ ਵਿਚ ਅਪਣਤ ਪੈਦਾ ਹੋ ਜਾਏ। ਕਹਿੰਦੇ ਹਨ ਕਿ ਮੈਂ ਗਾਇਆ ਹੈ ਤੇ ਮੈਂ ਇਹ ਨਹੀਂ ਕਹਿੰਦਾ ਕਿ ਇਕੱਲਾ ਮੈਂ ਹੀ ਸੋਹਿਲਾ ਗਾਵਾਂ, ਮੈਂ ਚਾਹੁੰਦਾ ਹਾਂ ਕਿ ਤੁਸੀਂ ਵੀ ਮੇਰੇ ਨਿਰਭਉ ਦੇ ਸੋਹਿਲੇ ਗਾਉ। ਜੇ ਗਾਉਗੇ ਫਿਰ ਹੋਵੇਗਾ ਕੀ ?

*ਜਿਨ ਨਿਰਭਉ ਜਿਨ੍ ਹਰਿ ਨਿਰਭਉ ਧਿਆਇਆ ਜੀਉ*
*ਤਿਨ ਕਾ ਭਉ ਸਭੁ ਗਵਾਸੀ॥*

(ਅੰਗ ੩੪੮)

*ਨਿਰਭਉ ਜਪੈ ਸਗਲ ਭਉ ਮਿਟੈ॥*

(ਅੰਗ ੨੯੩)

ਜਦੋਂ ਨਿਰਭਉ ਨੂੰ ਗਾਉਗੇ ਫਿਰ ਉਸ ਨੂੰ ਗਾਉਂਦਿਆਂ ਗਾਉਂਦਿਆਂ ਗਿਆਨੀ ਬਣ ਜਾਉਗੇ। ਕਥਾ ਕਰਦਿਆਂ ਗਿਆਨੀ ਨਹੀਂ, ਗਿਆਨ ਦੀਆਂ ਗੱਲਾਂ ਕਰਦਿਆਂ ਗਿਆਨੀ ਨਹੀਂ। ਨਿਰਭਉ ਦੇ ਸੋਹਿਲੇ ਗਾਉਂਦਿਆਂ ਇਕ ਦਿਨ ਉਹ ਗਿਆਨੀ ਬਣੋਗੇ, ਜਿਸਨੂੰ ਸਾਹਿਬ ਕਹਿੰਦੇ ਹਨ ਫਿਰ ਨਿਰਭਉ ਗਾਉਣ ਵਾਲਾ-

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*
*ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥*

(ਅੰਗ ੧੪੨੭)

*ਹਉ ਵਾਰੀ*

ਮੈਂ ਕੁਰਬਾਨ ਜਾਂਦਾ ਹਾਂ। ਕਿਸ ਤੋਂ ? ਕਹਿਣ ਲੱਗੇ

*ਜਿਤੁ ਸੋਹਿਲੈ ਸਦਾ ਸੁਖੁ ਹੋਇ॥ ੧॥ ਰਹਾਉ॥*

ਜਿਸ ਸੋਹਿਲੇ ਨੂੰ, ਜਿਸ ਗੀਤ ਨੂੰ, ਜਿਸ ਕੀਰਤਨ ਨੂੰ ਕਰਨ ਨਾਲ ਸਦੀਵ ਕਾਲ ਲਈ ਸੁੱਖ ਹੋਵੇਗਾ। ਬੰਦਾ ਥੱਕਿਆ ਟੁੱਟਿਆ ਜਦੋਂ ਰਾਤ ਨੂੰ ਇਹ ਤੁਕਾਂ ਪੜ੍ਹੇਗਾ ਤਾਂ ਕਿਉਂ ਨਹੀਂ ਸੁੱਖ ਦੀ ਨੀਂਦ ਆਵੇਗੀ। ਬਾਕੀ ਜਿਹੜੇ ਸੁੱਖ ਹਨ, ਇਹ ਥੋੜ੍ਹੀ ਦੇਰ ਲਈ ਹਨ। ਸਰੀਰ ਦਾ ਸੁੱਖ ਕਿੰਨੀ-ਕੁ ਦੇਰ ਦਾ ਹੈ ? ਅੱਖਾਂ ਦੀ ਜੋਤ ਲੈ ਕੇ ਆਏ ਹਾਂ, ਕੰਨਾਂ ਦੀ ਸ੍ਰੋਤ ਲੈ ਕੇ

ਆਏ ਹਾਂ, ਗਲੇ ਦੀ ਆਵਾਜ਼ ਤੇ ਜ਼ਬਾਨ ਦੇ ਸ਼ਬਦ ਲੈ ਕੇ ਆਏ ਹਾਂ, ਪੈਰਾਂ ਨਾਲ ਚੱਲਣ ਦੀ ਤੇ ਹਥਾਂ ਨਾਲ ਕੰਮ ਕਰਨ ਦੀ ਸੌਤਿਆ ਲੈ ਕੇ ਆਏ ਹਾਂ, ਪਰ ਇਹ ਵੀ ਸੁੱਖ ਸਦੀਵੀ ਨਹੀਂ। ਗੁਰੂ ਸਾਹਿਬ ਕਹਿਣ ਲੱਗੇ ਕਿ ਜਿਹੜਾ ਮੋਰਾਂ ਦੀ ਤਰ੍ਹਾਂ ਪੈਲਾਂ ਪਾਉਂਦਾ ਸੀ, ਹਾਥੀ ਦੀ ਤਰ੍ਹਾਂ ਠੁਮਕ ਠੁਮਕ ਤੁਰਦਾ ਸੀ, ਹੁਣ-

*ਭੂੰਡੀ ਚਾਲ ਚਰਣ ਕਰ ਖਿਸਰੇ ਤੁਚਾ ਦੇਹ ਕੁਮਲਾਨੀ॥*
*ਨੇਤ੍ਰੀ ਧੁੰਧਿ ਕਰਨ ਭਏ ਬਹਰੇ ਮਨਮੁਖਿ ਨਾਮੁ ਨ ਜਾਨੀ॥*

(ਅੰਗ ੧੧੨੬)

ਬਾਬਾ ਜੀ ਨੇ ਕਿਹਾ-

*ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ॥*
*ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ॥*

(ਅੰਗ ੧੩੮੧)

ਸਰੀਰ ਦੇ ਅੰਗਾਂ ਦਾ ਸੁੱਖ ਸਦੀਵੀ ਨਹੀਂ, ਪਰ ਜੇ ਅੰਤਰ ਆਤਮੇ ਸੋਹਿਲਾ ਗਾਏਂਗਾ ਤਾਂ ਚੇਤੇ ਰੱਖੀਂ, ਚਿੱਖਾ ਬਲਣ ਤੋਂ ਬਾਅਦ ਹੱਡੀਆਂ ਸੜਨਗੀਆਂ, ਪਰ ਸੋਹਿਲਾ ਗਾਉਣ ਵਾਲੇ ਦੀ ਆਤਮਾ ਸੁੱਖੀ ਹੋਵੇਗੀ। ਸੱਚੇ ਪਾਤਿਸ਼ਾਹ ! ਜਿਸਨੂੰ ਆਪ ਜੀ ਨੇ ਕਿਹਾ-

*ਕਰਤੇ ਕਾ ਹੋਇ ਬੀਚਾਰੋ॥*

ਉਹ ਕਰਤਾ ਹੋਰ ਕੀ ਕ੍ਰਿਪਾ ਕਰਦਾ ਹੈ ? ਕਹਿਣ ਲੱਗੇ-

*ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ॥*

ਗੁਰਮੁਖੋ ! ਉਹ ਕਰਤਾ ਰੋਜ਼ਾਨਾ ਨਿੱਤ-ਨਿੱਤ ਜੀਵਾਂ ਨੂੰ ਸੰਭਾਲਦਾ ਪਿਆ ਹੈ।

*ਦੇਖੈਗਾ ਦੇਵਣਹਾਰੁ॥*

ਉਹ ਦੇਖਦਾ ਹੈ, ਰੋਜ਼ੀ ਦਿੰਦਾ ਹੈ, ਉਹ ਦਾਤਾਂ ਦੇ ਰਿਹਾ ਹੈ। ਇਸਦੇ ਅਰਥ ਅਗਲੀ ਤੁੱਕ ਨਾਲ ਮਿਲ ਕੇ ਪੂਰੇ ਹੋਣਗੇ।

*ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ॥ ੨॥*

ਤੇਰੇ ਦਾ ਅੱਖਰੀ ਅਰਥ ਹੈ ਤੇਰੇ ਕੋਲੋਂ। ਹੇ ਜੀਵ ! ਤੇਰੇ ਕੋਲ ਕੋਈ ਤਾਕਤ ਨਹੀਂ ਕਿ ਮੇਰੇ ਰੱਬ ਦੇ ਦਾਨ ਦੀ ਕੀਮਤ ਪਾ ਸਕੇਂ। ਸੁਮਾਰੁ ਦਾ ਅੱਖਰੀ ਅਰਥ ਹੈ ਗਿਣਤੀ। ਜਿਸ ਦਾਤੇ ਦੇ ਦਾਨ ਦੀ ਕੀਮਤ ਨਹੀਂ ਤੇ ਉਸ ਦਾਤੇ ਦਾ ਅੰਤ ਕਿਵੇਂ ਪਾ ਲਏਂਗਾ। ਉਹ ਰੋਜ਼ ਜੀਵਾਂ ਨੂੰ ਸੰਭਾਲਦਾ ਹੈ, ਰਿਜ਼ਕ ਦਿੰਦਾ ਹੈ। ਤੇਰੇ ਪਾਸੋਂ ਉਸ ਦੇ ਦਾਨ ਦੀ ਕੀਮਤ ਨਹੀਂ ਪੈਣੀ ਤੇ ਦਾਤੇ ਦਾ ਅੰਤ ਕਿਵੇਂ ਪਾਏਂਗਾ ? ਗੁਰਮੁਖੋ ! ਦਾਨ ਕਦੀ ਵੀ ਆਪਣੀ ਘਾਲਣਾ ਨਹੀਂ, ਦਾਨ ਤਾਂ ਪਿਆਰੇ ਦੀ ਰਹਿਮਤ ਹੈ। ਤੁਸੀਂ ਦਾਨ ਦਿੱਤਾ ਮਨੁੱਖਾ ਜਨਮ। ਪਤਾ ਨਹੀਂ ਨਿੱਕੇ-ਨਿੱਕੇ

ਸੈੱਲ ਕਿੰਨੇ ਕੁ ਆਏ ਸਨ ਮਾਂ ਦੇ ਉਦਰ ਵਿਚ ਥਾਂ ਲੈਣ ਲਈ ਪਰ ਸਾਰਿਆਂ ਦੀ ਮੌਤ ਹੋ ਗਈ ਤੇ ਤੈਨੂੰ ਦਾਨ ਦੇ ਦਿੱਤਾ। ਤੈਨੂੰ ਮਾਤਾ ਦੇ ਉਦਰ ਵਿਚ ਥਾਂ ਮਿਲ ਗਈ। ਤੁਸੀਂ ਅੱਖਾਂ ਦੀ ਜੋਤ ਦਿੱਤੀ। ਬੰਦ ਹੋ ਜਾਣ ਤਾਂ ਦੁਨੀਆਂ ਭਰ ਦੀ ਦੌਲਤ ਵੀ ਦਾਅ 'ਤੇ ਲਾ ਦੇਈਏ ਤਾਂ ਨਹੀਂ ਮਿਲਦੀ। ਤੇਰੇ ਦਾਨ ਦੀ ਕੀ ਕੀਮਤ ਹੈ। ਬੰਦੇ ਦੇ ਸਰੀਰ ਦੇ ਅੰਗ ਖ਼ਤਮ ਹੋ ਜਾਣ ਤੇ ਸਾਰੇ ਪਰਿਵਾਰ ਦੇ ਜੀਅ ਵੀ ਅਪਣਾ ਆਪ ਵੇਚ ਦੇਣ ਤਾਂ ਗਏ ਹੋਏ ਅੰਗ ਵਾਪਿਸ ਨਹੀਂ ਆਉਂਦੇ। ਬਾਬਾ ਜੀ ਨੇ ਬਾਣੀ ਵਿਚ ਚੇਤੇ ਕਰਾਇਆ ਕਿ ਜਿਸ ਰੱਬ ਨੂੰ ਉਲ੍ਹਾਮੇ ਦਿੰਦਾ ਹੈਂ ਅਤੇ ਜਿਸ ਜੀਭ ਨਾਲ ਦਿੰਦਾ ਹੈਂ, ਉਹ ਜੀਭ ਵੀ ਤੈਨੂੰ ਪ੍ਰਮਾਤਮਾ ਨੇ ਦਿੱਤੀ ਹੈ। ਬਚਨ ਅਸੀਂ ਪੜ੍ਹਦੇ ਹਾਂ-

*ਜਿਨਿ ਕਨ ਕੀਤੇ ਅਖੀ ਨਾਕੁ॥*
*ਜਿਨਿ ਜਿਹਵਾ ਦਿਤੀ ਬੋਲੇ ਤਾਤੁ॥*
*ਜਿਨਿ ਮਨੁ ਰਾਖਿਆ ਅਗਨੀ ਪਾਇ॥*
*ਵਾਜੈ ਪਵਣੁ ਆਖੈ ਸਭ ਜਾਇ॥*

(ਅੰਗ ੬੬੧)

*ਇਸੁ ਪਾਨੀ ਤੇ ਜਿਨਿ ਤੂ ਘਰਿਆ॥*
*ਮਾਟੀ ਕਾ ਲੇ ਦੇਹੁਰਾ ਧਰਿਆ॥*

(ਅੰਗ ੯੧੩)

ਸਾਹਿਬ ਕਹਿੰਦੇ ਹਨ-

*ਰਚੰਤਿ ਜੀਅ ਰਚਨਾ ਮਾਤ ਗਰਭ ਅਸਥਾਪਨੰ॥*
*ਸਾਸਿ ਸਾਸਿ ਸਿਮਰੰਤਿ ਨਾਨਕ ਮਹਾ ਅਗਨਿ ਨ ਬਿਨਾਸਨੰ॥*

(ਅੰਗ ੭੦੬)

ਹੇ ਵਾਹਿਗੁਰੂ! ਤੇਰੇ ਦਾਨ ਦੀ ਕੀਮਤ ਇਸ ਜੀਵ ਤੋਂ ਨਹੀਂ ਪੈ ਸਕਦੀ ਤਾਂ ਦਾਤੇ ਦੀ ਕੀਮਤ ਕਿਸ ਨੇ ਪਾਉਣੀ ਹੈ। ਦੇਖੋ ਆਪ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸੁਣਦੇ ਹੋ। ਉਥੇ ਬਾਬਾ ਜੀ ਨੇ ਇਕ ਬਚਨ ਕਿਹਾ ਹੈ ਕਿ ਪ੍ਰਮਾਤਮਾ ਸੁਧਾ-ਪ੍ਰੇਮ ਹੈ ਤੇ ਜਦੋਂ ਦਾਤ ਦੇਣ ਲੱਗਦਾ ਹੈ ਤਾਂ ਸਾਡੇ ਤੋਂ ਕੁਝ ਮੰਗਦਾ ਨਹੀਂ ਹੈ। ਸੂਰਜ ਰੋਜ਼ ਚੜ੍ਹਦਾ ਹੈ। ਅਸੀਂ ਬਿਜਲੀ ਬਾਲਦੇ ਹਾਂ, ਮਹੀਨੇ ਬਾਅਦ ਦਰਵਾਜ਼ਾ ਖੜਕਾਉਂਦੇ ਹਨ ਤੇ ਬਿੱਲ ਆ ਜਾਂਦਾ ਹੈ। ਦੋ ਮਹੀਨੇ ਨਾ ਤਾਰੋ ਤਾਂ ਨਾਲ ਹੀ ਕਨੈਕਸ਼ਨ ਕੱਟ ਕੇ ਤਾਰਾਂ ਲਪੇਟ ਕੇ ਨਾਲ ਲੈ ਜਾਂਦੇ ਹਨ। ਪ੍ਰਮਾਤਮਾ ਤਾਂ ਸੂਰਜ ਵੱਤ ਹੈ। ਸਦੀਆਂ ਤੋਂ ਕਿਰਨਾਂ ਦੇ ਰਿਹਾ ਹੈ। ਕਦੀ ਵੀ ਕੁਝ ਮੰਗਦਾ ਨਹੀਂ, ਸਿਰਫ਼ ਵੰਡਦਾ ਹੀ ਵੰਡਦਾ ਹੈ। ਸੂਰਜ ਕੀ ਮੰਗਦਾ ਹੈ ਸਾਡੇ ਤੋਂ, ਹਵਾ ਕੀ ਮੰਗਦੀ ਹੈ ਸਾਡੇ ਤੋਂ? ਪ੍ਰਮਾਤਮਾ ਨੇ ਮਿੱਟੀ ਵਿਚ ਰਤਨ ਪੈਦਾ ਕੀਤੇ ਹਨ। ਕੀ ਮੰਗਦਾ ਹੈ ਸਾਡੇ ਤੋਂ?

ਚੇਤੇ ਰੱਖਿਉ, ਕਰਤਾ ਬਣਨ ਤੋਂ ਪਹਿਲਾਂ ਉਸਦੇ ਚਿੱਤ ਵਿਚ ਆਇਆ ਕਿ ਮੈਂ ਦਾਤਾ ਬਣਾਂ। ਕਿਉਂਕਿ ਜਿਸ ਨੂੰ ਪੈਦਾ ਕਰਨਾ ਹੈ, ਉਸਨੂੰ ਰਿਜ਼ਕ ਵੀ ਦੇਣਾ ਹੈ। ਬਾਬਾ ਜੀ ਨੇ ਬਚਨ ਕੀਤਾ-

*ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ॥*

(ਅੰਗ ੪੬੩)

ਤਰੁੱਠ ਕੇ, ਇਹ ਨਹੀਂ ਕਿ ਬੱਧਾ-ਚੱਟੀ। ਪਹਿਲਾਂ ਉਹ ਦਾਤਾ ਹੈ, ਕਰਤਾ ਬਾਅਦ ਵਿਚ ਹੈ। ਮਾਂ ਦੀ ਕੁੱਖ ਵਿਚੋਂ ਕਰਤੇ ਨੇ ਜਨਮ ਬਾਅਦ ਵਿਚ ਦਿੱਤਾ ਤੇ ਪਹਿਲਾਂ ਮਾਂ ਦਾ ਦੁੱਧ ਪੈਦਾ ਕਰ ਦਿੱਤਾ, ਕਿਉਂਕਿ ਉਹ ਕਰਤੇ ਤੋਂ ਪਹਿਲਾਂ ਦਾਤਾ ਹੈ। ਗੁਰਮੁਖੋ ! ਉਸ ਦਾਤੇ ਨਾਲ ਜੁੜੀਏ, ਉਸ ਦੀਆਂ ਦਾਤਾਂ ਦੀ ਕੋਈ ਕੀਮਤ ਨਹੀਂ। ਐਵੇਂ ਅਸੀਂ ਉਲ੍ਹਾਮੇ ਦੇਣ ਲੱਗ ਪੈਂਦੇ ਹਾਂ। ਚਾਰ ਪੈਸੇ ਚਲੇ ਜਾਣ, ਦੁੱਖ ਆ ਜਾਏ ਤਾਂ ਕਹਿੰਦੇ ਹਾਂ ਕਿ ਰੱਬ ਨੇ ਸਾਡੇ ਨਾਲ ਕੀ ਕੀਤਾ। ਗੁਰੂ ਸਾਹਿਬ ਨੇ ਕਿਹਾ-

*ਦਸ ਬਸਤੂ ਲੇ ਪਾਛੈ ਪਾਵੈ॥*
*ਏਕ ਬਸਤੁ ਕਾਰਨਿ ਬਿਖੋਟਿ ਗਵਾਵੈ॥*
*ਏਕ ਭੀ ਨ ਦੇਇ ਦਸ ਭੀ ਹਿਰਿ ਲੇਇ॥*
*ਤਉ ਮੂੜਾ ਕਹੁ ਕਹਾ ਕਰੇਇ॥*

(ਅੰਗ ੨੬੮)

ਪ੍ਰਮਾਤਮਾ ਦਾ ਤੂੰ ਕੀ ਕਰ ਸਕਦਾ ਹੈਂ, ਬਸ ਇਕੋ ਕੰਮ ਕਰ-

*ਜਿਸੁ ਠਾਕੁਰ ਸਿਉ ਨਾਹੀ ਚਾਰਾ॥*
*ਤਾ ਕਉ ਕੀਜੈ ਸਦ ਨਮਸਕਾਰਾ॥*

(ਅੰਗ ੨੬੮)

ਕਲਗੀ ਵਾਲੇ ਦਾ ਇਕ ਬਚਨ ਆਉਂਦਾ ਹੈ। ਤੁਸੀਂ ਸਾਰੇ ਪੜ੍ਹਦੇ ਹੋ-

*ਕਾਮ ਨਾ ਕ੍ਰੋਧ ਨਾ ਲੋਭ ਨਾ ਮੋਹ*

ਉਸਨੂੰ ਕਿਸੇ ਕਿਸਮ ਦਾ ਕੋਈ ਫੁਰਨਾ ਨਹੀਂ, ਪਰ ਸਰੀਰ ਤੋਂ ਬਿਨਾਂ ਹੋ ਕੇ ਵੀ, ਅਸਰੀਰਕ ਹੋ ਕੇ ਵੀ ਸਰੀਰ ਵਾਲਿਆਂ ਨੂੰ ਰਿਜ਼ਕ ਪਿਆ ਦਿੰਦਾ ਹੈ ਤੇ ਇੰਨਾ ਵੱਡਾ ਦਾਤਾ ਹੈ ਕਿ ਇਕੱਲਾ ਸਾਨੂੰ ਨਹੀਂ, ਜ਼ਹਿਰ ਵਾਲਿਆਂ ਨੂੰ ਵੀ ਰੋਟੀ ਦੇਈ ਜਾਂਦਾ ਹੈ।

*ਦੀਨਨ ਕੀ ਪ੍ਰਤਿਪਾਲ ਕਰੈ ਨਿਤ, ਸੰਤ ਉਬਾਰ ਗਨੀਮਨ ਗਾਰੈ॥*
*ਪੱਛ ਪਸ ਨਗ ਨਾਗ ਨਰਾਧਪ, ਸਰਬ ਸਮੈ ਸਭ ਕੋ ਪ੍ਰਤਿਪਾਰੈ॥*
*ਪੇਖਤ ਹੈ ਜਲ ਮੈ ਥਲ ਮੈ ਪਲ ਮੈ, ਕਲਿ ਕੇ ਨਹੀਂ ਕਰਮ ਬਿਚਾਰੈ॥*
*ਦੀਨ ਦਇਆਲ ਦਇਆ ਨਿਧਿ ਦੋਖਨ ਦੇਖਤ ਹੈ ਪਰ ਦੇਤ ਨ ਹਾਰੈ॥*

(ਤ੍ਵਪ੍ਰਸਾਦਿ ਸ੍ਵੱਯੇ)

ਤੈਨੂੰ ਪਤਾ ਹੈ ਕਿ ਇਹ ਬੰਦਾ ਬੇਈਮਾਨ ਹੈ, ਪਰ ਕਹਿੰਦਾ ਹੈ ਕਿ ਚਲੋ ਕੋਈ ਨਹੀਂ, ਜੇ ਮੈਂ ਹੀ ਇਹਨਾਂ ਨਾਲ ਨਫ਼ਰਤ ਕਰਨ ਲੱਗ ਪਿਆ ਤਾਂ ਠੀਕ ਨਹੀਂ। ਸਭ ਨੂੰ ਦੇਈ ਜਾਂਦਾ ਹੈ, ਕਦੀ ਵੀ ਉਹ ਕਿਸੇ ਤੋਂ ਹੱਥ ਪਿੱਛੇ ਨਹੀਂ ਖਿੱਚਦਾ। ਕਦੀ ਵੀ ਭੁਲੇਖੇ ਵਿਚ ਨਾ ਰਹੀਏ ਕਿ ਸਾਡੇ ਕਰਕੇ ਪਰਿਵਾਰ ਪੱਲਦਾ ਹੈ ਤੇ ਬੱਚੇ ਕਦੀ ਭੁਲੇਖੇ ਵਿਚ ਨਾ ਰਹਿਣ ਕਿ ਸਾਡੇ ਕਰਕੇ ਮਾਂ-ਬਾਪ ਪੱਲਦੇ ਹਨ। ਕਈ ਵਾਰੀ ਮੈਂ ਸੋਚਦਾ ਹਾਂ ਕਿ ਮਾਂ-ਬਾਪ ਸਾਰੀ ਜ਼ਿੰਦਗੀ ਪਾਲਦੇ ਹਨ। ਜਦੋਂ ਉਹ ਬਿਰਧ ਹੋ ਜਾਂਦੇ ਹਨ ਤਾਂ ਪਹਿਲਾਂ ਅਸੀਂ ਕਹਿੰਦੇ ਹਾਂ ਕਿ ਮਾਂ ਬਾਪ ਦੇ ਸਹਾਰੇ ਜੀਉਂਦੇ ਹਾਂ ਪਰ ਜਦੋਂ ਚਾਰ ਟਕੇ ਆਉਂਦੇ ਹਨ ਤਾਂ ਉਸ ਦਿਨ ਕਹਿਣ ਲੱਗ ਪੈਂਦੇ ਹਾਂ ਕਿ ਮਾਂ-ਬਾਪ ਸਾਡੇ ਸਹਾਰੇ ਜੀਉਂਦੇ ਹਨ। ਜਿਸਨੇ ਆਪਣੀ ਕੁੱਖ ਵਿਚੋਂ ਜਣਿਆ, ਜਿਸਨੇ ਆਪਣੇ ਨਾਲ ਰੱਖਿਆ, ਅੱਜ ਉਹ ਸਾਡੇ ਨਾਲ ਰਹਿਣ ਲੱਗ ਪਏ। ਪ੍ਰਮਾਤਮਾ ਦੀ ਇੰਨੀ ਵੱਡੀ ਕ੍ਰਿਪਾ, ਇੰਨੀਆਂ ਵੱਡੀਆਂ ਉਸਨੇ ਦਾਤਾਂ ਦਿੱਤੀਆਂ।

*ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ॥*
*ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ॥*

(ਅੰਗ ੪੯੫)

ਸਾਹਿਬ ਕਹਿਣ ਲੱਗੇ-

*ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥*
*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥ ੩॥*

ਹਜ਼ੂਰ ਕਹਿੰਦੇ ਹਨ ਕਿ ਜਦੋਂ ਬੱਚੀ ਦਾ ਵਿਆਹ ਕਰਨਾ ਹੈ ਤਾਂ ਪਹਿਲੀ ਗੱਲ ਕਿ ਧੀ ਲਈ ਅਸੀਂ ਘਰ ਲੱਭਣ ਤੁਰਦੇ ਹਾਂ। ਕੁਝ ਸਾਲਾਂ ਤੋਂ ਬਾਅਦ ਉਸਦੇ ਲਈ ਘਰ ਲੱਭਦੇ ਹਾਂ। ਪੁਰਾਤਨ ਸਮੇਂ ਜਦੋਂ ਘਰ ਲੱਭਿਆ ਜਾਂਦਾ ਸੀ, ਪਹਿਲਾਂ ਕਈ ਕਈ ਸਾਲ ਮੰਗਣੀ ਹੋਈ ਰਹਿਣੀ। ਵਰ ਲੱਭ ਜਾਣਾ ਤੇ ਮੰਗਣੀ ਹੋਣੀ, ਨਾਲ ਕਹਿ ਦੇਣਾ ਕਿ ਇੰਨੇ ਸਾਲ ਠਹਿਰ ਕੇ ਵਿਆਹ ਕਰਾਂਗੇ, ਭਾਵੇਂ ਰੋਕਾ ਅਸੀਂ ਅੱਜ ਕਰ ਚੱਲੇ ਹਾਂ। ਰੋਕਾ ਪਹਿਲਾਂ ਕਰ ਲੈਣਾ, ਵਿਆਹ ਲਈ ਸਾਲ ਪਾ ਦੇਣਾ। ਪਰ ਜਦੋਂ ਉਹ ਸਾਲ ਆਉਣਾ ਤੇ ਫਿਰ ਕਹਿ ਦੇਣਾ ਕਿ ਇਸ ਸਾਲ ਦਾ ਇਹ ਮਹੀਨਾ ਮਿੱਥ ਲਉ। ਇਸ ਤੋਂ ਬਾਅਦ ਮਹੀਨੇ ਦੀ ਤਾਰੀਖ, ਵਾਰ ਅਤੇ ਨਾਲ ਇਹ ਵੀ ਮਿੱਥ ਲੈਣਾ ਕਿ ਇੰਨੇ ਸਮੇਂ ਵਿਚ ਅਸੀਂ ਬੱਚੀ ਦੇ ਫੇਰੇ ਦੇ ਕੇ ਇੰਨੇ ਪਹਿਰ ਰਹਿੰਦਿਆਂ ਅਸੀਂ ਡੋਲੀ ਤੋਰ ਦੇਵਾਂਗੇ। ਹਜ਼ੂਰ ਕਹਿੰਦੇ ਹਨ ਕਿ ਸਾਲ, ਮਹੀਨੇ, ਦਿਨ, ਸਮਾਂ, ਘੜੀਆਂ ਮੁਕੱਰਰ ਹੋ ਗਈਆਂ।

ਸਮਾਂ ਲੰਘਦਿਆਂ ਲੰਘਦਿਆਂ ਉਹ ਦਿਨ ਆ ਗਿਆ, ਜਿਸ ਦਿਨ ਬੱਚੀ ਦਾ ਵਿਆਹ ਹੋਣਾ ਸੀ। ਉਸ ਦਿਨ ਤੋਂ ਪਹਿਲਾਂ ਸਮਾਜ ਦੀ ਇਕ ਰੀਤ ਸੀ ਕਿ ਬੱਚੀ ਦੇ ਕੇਸਾਂ ਵਿਚ ਭੈਣਾਂ, ਭਰਜਾਈਆਂ, ਸਹੇਲੀਆਂ, ਚਾਚੀਆਂ, ਤਾਈਆਂ ਆਈਆਂ ਤੇ ਕੇਸਾਂ ਵਿਚ ਤੇਲ ਪਾਇਆ। ਉਸ ਵੇਲੇ ਦਾ ਮਾਹੌਲ ਖ਼ੁਸ਼ੀ ਤੇ ਗ਼ਮੀ ਦੋਨਾਂ ਦਾ ਹੁੰਦਾ ਹੈ। ਸਾਰੀਆਂ ਖ਼ੁਸ਼ੀ ਦੇ ਗੀਤ ਪਈਆਂ

ਗਾਉਂਦੀਆਂ ਸਨ, ਇਸਦੇ ਅਰਥ ਸਨ ਸੋਹਿਲਾ। ਜਦੋਂ ਕੇਸਾਂ ਵਿਚ ਤੇਲ ਪਾਇਆ ਤਾਂ ਅਚਨਚੇਤ ਹੱਸਦਿਆਂ ਹੱਸਦਿਆਂ ਸਾਰੀਆਂ ਰੋਣ ਲੱਗ ਪਈਆਂ। ਬਾਬੇ ਨਾਨਕ ਜੀ ਨੇ ਉਸ ਰੀਤ ਵਿਚੋਂ ਵੀ ਸਾਨੂੰ ਪ੍ਰਮਾਰਥ ਸਿਖਾਇਆ ਹੈ। ਕਹਿਣ ਲੱਗੇ ਕਿ ਹੁਣ ਰੋਈਆਂ ਕਿਉਂ ਜੇ ? ਅੱਗੋਂ ਉੱਤਰ ਮਿਲਿਆ ਕਿ ਇਸ ਬੱਚੀ ਦੀ ਮਾਂ ਨੂੰ ਪੁੱਛੋ। ਜਦੋਂ ਮਾਂ ਨੂੰ ਪੁੱਛਿਆ ਤਾਂ ਮਾਂ ਕਹਿਣ ਲੱਗੀ ਮੈਨੂੰ ਚੇਤੇ ਆ ਗਿਆ ਕਿ ਜਦੋਂ ਇਸਨੇ ਜਨਮ ਲਿਆ ਸੀ ਤਾਂ ਮੈਂ ਇਸ ਨੂੰ ਕਿਵੇਂ ਹੱਥਾਂ ਵਿਚ ਪਾਲਿਆ, ਕਿਵੇਂ ਮੈਂ ਇਸਨੂੰ ਆਪਣਾ ਦੁੱਧ ਪਿਲਾਇਆ, ਕਿਵੇਂ ਛੋਟੇ-ਛੋਟੇ ਬਸਤਰ ਸੀਅ ਕੇ ਪੁਆਏ। ਮੈਂ ਇਸ ਕਰਕੇ ਰੋਈ ਹਾਂ ਕਿ ਅੱਜ ਤੱਕ ਇਸ ਨੇ ਜਿਸ ਘਰ ਨੂੰ ਲਿੰਬਿਆ, ਪੋਚਿਆ, ਬਣਾਇਆ। ਕੋਈ ਚੀਜ਼ ਇਸਦੇ ਪਿਤਾ ਜੀ ਨੇ ਲੈ ਕੇ ਆਉਣੀ ਤਾਂ ਇਸ ਨੇ ਦੌੜ ਕੇ ਛੋਟੀ ਜਿਹੀ ਨੇ ਭਰਾਵਾਂ ਤੋਂ ਪਹਿਲਾਂ ਜਾ ਕੇ ਕਹਿਣਾ ਕਿ ਮਾਂ ਇਹ ਕੱਪੜੇ ਮੇਰੇ ਹਨ। ਇਹ ਮੰਜਾ ਮੇਰਾ ਹੈ। ਇਹ ਕਮਰਾ ਮੇਰਾ ਹੈ। ਇਸ ਕਰਕੇ ਰੋਈ ਹਾਂ ਕਿ, ਜਿਸਨੂੰ ਆਪਣਾ ਆਪਣਾ ਕਹਿੰਦੀ ਸੀ, ਅੱਜ ਤੇਲ ਕੇਸਾਂ ਵਿਚ ਪੈ ਗਿਆ ਹੈ, ਪਰਸੋਂ ਫੇਰੇ ਹੋ ਜਾਣੇ ਹਨ, ਡੋਲੀ ਵਿਚ ਇਕ ਵਾਰੀ ਚੜ੍ਹ ਗਈ, ਫਿਰ ਪਰਤ ਕੇ ਇਸ ਘਰ ਵਿਚੋਂ ਇਸਦੀ ਅਪਣਤ ਮੁੱਕ ਜਾਏਗੀ।

ਹਜ਼ੂਰ ਬੈਰਾਗ ਵਿਚ ਚਲੇ ਗਏ। ਕਹਿਣ ਲੱਗੇ ਸੰਸਾਰ ਦੇ ਲੋਕੋ ! ਇਕ ਧੀ ਦਾ ਜਨਮ ਹੁੰਦਾ ਹੈ। ਅਸੀਂ ਉਸਦੇ ਜਨਮ ਤੋਂ ਬਾਅਦ ਦਿਨ ਨਿਸ਼ਚਿਤ ਕਰਦੇ ਹਾਂ ਉਸਦੇ ਵਿਆਹ ਦਾ, ਪਰ ਆਪਣੀ ਜਿੰਦ ਨੂੰ ਪੁੱਛ ਕੇ ਦੇਖ ਮਨਾ ! ਤੇਰੀ ਜਿੰਦ ਧੀ ਦਾ ਰਿਸ਼ਤਾ ਉਸ ਦਿਨ ਹੀ ਹੋ ਗਿਆ ਸੀ, ਜਿਸ ਦਿਨ ਤੇਰਾ ਜਨਮ ਹੋਇਆ। ਸਾਲ ਪਹਿਲਾਂ ਲਿਖਿਆ ਗਿਆ, ਮਹੀਨਾ ਪਹਿਲਾਂ ਲਿਖਿਆ ਗਿਆ, ਤਾਰੀਖ਼ ਪਹਿਲਾਂ ਨਿਸ਼ਚਤ ਹੋ ਗਈ। ਫ਼ਰਕ ਧੀ ਵਿਚ ਤੇ ਜਿੰਦ ਵਿਚ ਇੰਨਾ ਹੈ ਕਿ ਭੈਣ ਦੀ ਡੋਲੀ ਭਰਾ ਚੁੱਕ ਕੇ ਬਾਹਰ ਤੱਕ ਲੈ ਗਏ, ਗਲੇ ਮਿਲੇ, ਮਾਂ ਰੋਈ, ਭਰਾ ਰੋਇਆ, ਬਾਪ ਰੋਇਆ, ਪਰ ਗਲੇ ਮਿਲਣ ਤੋਂ ਬਾਅਦ ਦੋ-ਤਿੰਨਾਂ ਦਿਨਾਂ ਤੋਂ ਬਾਅਦ ਫਿਰ ਫੇਰਾ ਪਾਉਣ ਆ ਗਈ। ਕਹਿਣ ਲੱਗੇ ਉਹ ਜਿੰਦੇ ! ਜਿਨ੍ਹਾਂ ਧੀਆਂ ਦੀਆਂ ਡੋਲੀਆਂ ਤੋਰੀਆਂ ਹਨ, ਉਹ ਤਾਂ ਪਰਤ ਕੇ ਪ੍ਰਾਹੁਣੀਆਂ ਬਣ ਕੇ ਫੇਰੇ ਪਾਉਣਗੀਆਂ ਪਰ ਤੂੰ ਰੱਬ ਦੇ ਸੋਹਿਲੇ ਗਾ। ਤੇਰੀ ਅਰਥੀ ਵੀ ਤੇਰੇ ਭਰਾਵਾਂ ਨੇ ਚੁੱਕ ਕੇ ਲਿਜਾਣੀ ਹੈ। ਡੋਲੀ ਚੁੱਕੀ ਜਾਏ ਤਾਂ ਫੇਰੇ ਪਾਉਣ ਆ ਜਾਏਂਗੀ ਪਰ ਅਰਥੀ ਚੁੱਕੀ ਜਾਏ ਤਾਂ ਕਦੀ ਫੇਰੇ ਪਾਉਣ ਵੀ ਕੋਈ ਨਹੀਂ ਆਉਂਦਾ।

ਕਬੀਰ ਸਾਹਿਬ ਨੇ ਪ੍ਰਮਾਣ ਦਿੱਤਾ ਕਿ ਵਿਆਹ ਤੋਂ ਬਾਅਦ ਮੁਕਲਾਵੇ ਦੇ ਵੀ ਕਈ ਵਾਰੀ ਮਹੀਨੇ ਪਾਏ ਜਾਂਦੇ ਹਨ। ਕਹਿਣ ਲੱਗੇ ਕਿ ਇਕ ਸੁਹਾਗਣ ਘਰ ਵਿਚ ਕੰਮ ਪਈ ਕਰਦੀ ਹੈ ਤੇ ਉਸਨੇ ਡਡੀਆ ਬੰਨ੍ਹੀ। ਡਡੀਆ ਦਾ ਅੱਖਰੀ ਅਰਥ ਹੈ ਧੋਤੀ ਬੰਨ੍ਹੀ।

*ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ॥*
*ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ॥ ੧॥*
*ਕਹੁ ਡਡੀਆ ਬਾਧੈ ਧਨ ਖੜੀ॥*

*ਪਾਹੂ ਘਰਿ ਆਏ ਮੁਕਲਾਊ ਆਏ॥ ੧॥ ਰਹਾਉ॥*

(ਅੰਗ ੩੩੩)

ਜਦੋਂ ਸਾਈਂ ਨੇ ਘਰ ਆਉਣਾ ਹੋਵੇ ਤਾਂ ਸੁਹਾਗ ਦਾ ਜੋੜਾ ਪਾ ਕੇ ਤਿਆਰ ਰਹੋ ਤੇ ਜਿਸਦੇ ਘਰ ਪ੍ਰਾਹੁਣਾ ਲੈਣ ਆਵੇ ਤੇ ਉਹ ਧੋਤੀ ਬੰਨ੍ਹ ਕੇ ਘਰ ਦਾ ਝਾੜੂ ਲਾਈ ਜਾਏ ਤਾਂ ਕਿੰਨੀ ਕੁਚੱਜੀ ਹੋਵੇਗੀ। ਇਸਦੇ ਅਰਥ ਹਨ ਕਿ ਤਿਆਰੀ ਕਰਕੇ ਰੱਖ, ਮੌਤ ਪ੍ਰਾਹੁਣਾ ਕਦੀ ਵੀ ਲੈਣ ਲਈ ਆ ਸਕਦਾ ਹੈ। ਤੂੰ ਝੱਲੀਏ, ਘਰ ਹੀ ਪੂੰਝਦੀ ਰਹਿ ਗਈ ਤੇ ਪਿਆਰਾ ਤਾਂ ਤੇਰੇ ਬੂਹੇ ਅੱਗੇ ਆਇਆ ਖਲੋਤਾ ਹੈ। ਇਥੇ ਤੇਲੁ ਦਾ ਅਰਥ ਹੈ ਪ੍ਰੇਮ ਦਾ ਤੇਲ ਪਾਉ, ਬੈਰਾਗ ਦਾ ਤੇਲ ਪਾਉ। ਸਾਹਿਬ ਕਹਿਣ ਲੱਗੇ- ਗੁਰਮੁਖੋ ! ਮੈਨੂੰ ਸੰਗਤ ਵਿਚ ਦਿਉ ਅਸੀਸ ਮੈਂ ਸੋਹਿਲਾ ਗਾਉਣ ਆਇਆ ਹਾਂ–

*ਜਿਉ ਹੋਵੈ ਸਾਹਿਬ ਸਿਉ ਮੇਲੁ।*

ਮੇਰਾ ਮੇਰੇ ਸਾਈਂ ਨਾਲ ਮੇਲ ਹੋ ਜਾਏ।

*ਘਰਿ ਘਰਿ ਏਹੋ ਪਾਹੁਚਾ*

ਪਾਹੁਚਾ ਦਾ ਅੱਖਰੀ ਅਰਥ ਹੁੰਦਾ ਹੈ ਪੋਚਾ ਹੋਣਾ। ਹਰ ਇਕ ਸਰੀਰ ਦੇ ਘਰ ਵਿਚ ਮੌਤ ਦੇ ਪੋਚੇ ਆ ਚੁੱਕੇ ਹਨ।

*ਸਦੜੇ ਨਿਤ ਪਵੰਨਿ॥*

ਰੋਜ਼ ਸੱਦੇ ਪੈਂਦੇ ਪਏ ਹਨ।

*ਸਦਣਹਾਰਾ ਸਿਮਰੀਐ*

ਸੱਦਣ ਵਾਲੇ ਨੂੰ ਚੇਤੇ ਕਰ ਮੇਰੀਏ ਜਿੰਦੇ।

*ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ॥*

ਕਿਉਂਕਿ ਉਹ ਮੌਤ ਵਾਲਾ ਦਿਨ ਤੇਰਾ ਵੀ ਨੇੜੇ ਆਉਂਦਾ ਪਿਆ ਹੈ। ਅਸੀਂ ਵੀ ਤਿਆਰੀ ਕਰਕੇ ਰੱਖੀਏ। ਸੋਹਿਲਾ ਅਸਲ ਵਿਚ ਮੌਤ ਦੀ ਤਿਆਰੀ ਦਾ ਗੀਤ ਹੈ। ਸੁਹਾਗਣਾਂ ਗਾਉਣਗੀਆਂ, ਕਬੀਰ ਨੇ ਗਾਇਆ ਪਰ ਸੋਹਿਲਾ ਗਾਉਂਦਿਆਂ ਗਾਉਂਦਿਆਂ ਕਹਿਣ ਲੱਗੇ ਕਿ ਐ ਮੌਤ ! ਤੇਰੇ ਆਉਣ ਤੋਂ ਪਹਿਲਾਂ ਇਕ ਹੋਰ ਪਤੀ ਆ ਗਿਆ ਹੈ। ਕਹਿਣ ਲੱਗੇ ਕਿਹੜਾ ? ਕਹਿਣ ਲੱਗੇ ਕਿ ਭਗਵਾਨ ਹੀ ਪਤੀ ਬਣ ਕੇ ਆ ਗਿਆ ਹੈ। ਹੁਣ ਉਸ ਦੇ ਸੋਹਿਲੇ ਗਾਵਾਂਗਾ। ਸੋਹਿਲਾ ਗਾਈਏ ਕਰਤੇ ਦਾ, ਸੋਹਿਲਾ ਗਾਈਏ ਨਿਰਭਉ ਦਾ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਬਖ਼ਸ਼ ਦੇਣੀਆਂ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਨਾਨਕ ਕਰਤੇ ਕੇ ਕੇਤੇ ਵੇਸ

ਰਾਗੁ ਆਸਾ ਮਹਲਾ ੧ ॥

*ਛਿਅ ਘਰ ਛਿਅ ਗੁਰ ਛਿਅ ਉਪਦੇਸ॥*
*ਗੁਰੁ ਗੁਰੁ ਏਕੋ ਵੇਸ ਅਨੇਕ॥ ੧ ॥*
*ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥*
*ਸੋ ਘਰੁ ਰਾਖੁ ਵਡਾਈ ਤੋਇ॥ ੧ ॥ ਰਹਾਉ॥*
*ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ॥*
*ਸੂਰਜੁ ਏਕੋ ਰੁਤਿ ਅਨੇਕ॥*
*ਨਾਨਕ ਕਰਤੇ ਕੇ ਕੇਤੇ ਵੇਸ॥ ੨ ॥ ੨ ॥*

(ਅੰਗ ੧੨)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਕ੍ਰਿਪਾਲੂ ਜੀ ਦੀ ਪਵਿੱਤਰ ਹਜ਼ੂਰੀ ਵਿਚ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਵਿਚੋਂ ਸੋਹਿਲਾ ਸਾਹਿਬ ਜੀ ਦੀ ਵਿਚਾਰ ਆਪਾਂ ਨੇ ਆਰੰਭ ਕੀਤੀ ਹੈ। ਧੰਨ ਗੁਰੂ ਨਾਨਕ ਸਾਹਿਬ ਜੀ ਨੇ ਇਸ ਸ਼ਬਦ ਵਿਚ ਉਹਨਾਂ ਪੁਰਾਤਨ ਗ੍ਰੰਥਾਂ ਦਾ, ਉਹਨਾਂ ਦੇ ਉਪਦੇਸ਼ਾਂ ਦਾ, ਉਹਨਾਂ ਦੇ ਰਚੈਤਾ ਦਾ ਜ਼ਿਕਰ ਕਰਕੇ ਨਾਲ ਇਕ ਬਚਨ ਕੀਤਾ ਕਿ ਚੇਤੇ ਰੱਖੀਂ, ਇਹਨਾਂ ਸਾਰਿਆਂ ਦਾ ਕਰਤਾ ਕੇਵਲ ਪਾਰਬ੍ਰਹਮ ਪ੍ਰਮੇਸ਼ਰ ਹੈ। ਧਰਮ ਦੀ ਦੁਨੀਆਂ ਵਿਚ ਜੇ ਵੈਰ ਵਾਲੀ ਬਿਰਤੀ ਲੈ ਕੇ ਇਨਸਾਨ ਤੁਰੇਗਾ ਅਤੇ ਅੰਦਰ ਦੀ ਦਵੈਸ਼ ਹੈ ਤਾਂ ਦਵੈਸ਼ ਕਦੀ ਸਾਡੇ ਅੰਦਰ ਨੂੰ ਇਕਾਗਰਤਾ ਨਹੀਂ ਆਉਣ ਦੇਵੇਗਾ। ਹਜ਼ੂਰ ਨੇ ਕ੍ਰਿਪਾ ਕਰਕੇ ਬਾਣੀ ਵਿਚ ਇਹ ਬਚਨ ਵੀ ਕਹੇ ਹਨ ਕਿ ਜਿਸ ਬੰਦੇ ਨਾਲ ਤੇਰਾ ਵੈਰ ਹੈ, ਤੂੰ ਯਤਨ ਕਰਕੇ ਕਿਸੇ ਤਰੀਕੇ ਨਾਲ ਉਸ ਦੇ ਵੈਰ ਨੂੰ ਆਪਣੇ ਅੰਦਰੋਂ ਮਿਟਾਅ।

ਬਾਣੀ ਵਿਚ ਦੋ ਸ਼ਬਦ ਆਉਂਦੇ ਹਨ - ਇਕ ਮਿੱਤਰ ਤੇ ਦੂਜਾ ਦੁਸ਼ਮਣ। ਪਿਆਰਿਉ! ਜਿੱਥੇ ਮਿੱਤਰ ਹੈ, ਉਸਦੀ ਪਕੜ ਹੈ ਤੇ ਜਿੱਥੇ ਦੁਸ਼ਮਣ ਹੈ, ਉਸ ਦੀ ਜਕੜ ਹੈ। ਮਿੱਤਰ ਨੂੰ ਅਸੀਂ ਪ੍ਰੇਮ ਕਹਾਂਗੇ, ਦੁਸ਼ਮਣ ਨੂੰ ਅਸੀਂ ਵੈਰ ਕਹਾਂਗੇ। ਪ੍ਰੇਮ, ਮੋਹ ਜਦੋਂ ਵੀ ਪੈਦਾ ਹੋਵੇਗਾ,

ਉਦੋਂ ਅਪਣਤ ਲਈ, ਆਪਣਿਆਂ ਲਈ ਪੈਦਾ ਹੋਵੇਗਾ ਤੇ ਵੈਰ ਜਦੋਂ ਵੀ ਪੈਦਾ ਹੋਵੇਗਾ, ਉਦੋਂ ਅਸੀਂ ਬੇਗਾਨਿਆਂ ਲਈ ਪੈਦਾ ਕਰਾਂਗੇ। ਕਈ ਵਾਰੀ ਅਸੀਂ ਕਹਿੰਦੇ ਹਾਂ ਕਿ ਫਲਾਨੇ ਬੰਦੇ ਨੂੰ ਮੈਂ ਤਿਆਗ ਦਿੱਤਾ ਹੈ। ਮੇਰਾ ਉਸਦੇ ਨਾਲ ਕੀ ਸੰਬੰਧ ਹੈ। ਯਾਦ ਰੱਖਿਉ, ਪ੍ਰੇਮ ਹੀ ਸੰਬੰਧ ਬਣਾ ਕੇ ਰੱਖਦਾ ਹੈ ਤੇ ਘ੍ਰਿਣਾ ਵੀ ਸੰਬੰਧ ਬਣਾ ਕੇ ਰੱਖਦੀ ਹੈ। ਪ੍ਰੇਮ ਦੁਆਰਾ ਸੰਬੰਧ ਬਣਿਆ ਰਹਿੰਦਾ ਹੈ ਕਿ ਅਸੀਂ ਉਸਦੇ ਬਾਰੇ ਚੰਗਾ ਚਿੱਤਵਾਂਗੇ ਤੇ ਜਿਸਨੂੰ ਛੱਡ ਦਿੱਤਾ ਤਾਂ ਅਸੀਂ ਕਹਿੰਦੇ ਹਾਂ ਕਿ ਛੱਡ ਦਿੱਤਾ। ਜੇ ਅੰਦਰ ਘ੍ਰਿਣਾ ਹੈ ਅਤੇ ਬਾਹਰੋਂ ਬੋਲਾਂਗੇ ਛੱਡ ਦਿੱਤਾ, ਪਰ ਅੰਦਰ ਦੇ ਫੁਰਨਿਆਂ ਵਿਚੋਂ ਤਾਂ ਨਹੀਂ ਛੱਡਿਆ। ਉਸਦੇ ਪ੍ਰਤੀ ਦਵੈਸ਼, ਉਸਦੇ ਪ੍ਰਤੀ ਈਰਖਾ, ਉਸਦੇ ਪ੍ਰਤੀ ਘ੍ਰਿਣਾ, ਉਸਦੇ ਪ੍ਰਤੀ ਨਫ਼ਰਤ।

ਗੁਰੂ ਸਾਹਿਬ ਨੇ ਬਾਣੀ ਵਿਚ ਕਿਹਾ ਹੈ ਕਿ ਪ੍ਰਮਾਤਮਾ ਜੇ ਨਿਰਭਉ ਦਾ ਸੋਹਿਲਾ ਗਾਉਣ ਲੱਗਾ ਹੈ ਤਾਂ ਇਸ ਵੈਰ ਤੋਂ ਵੀ ਉੱਪਰ ਉੱਠ ਕੇ ਦੇਖ। ਅਨੇਕਾਂ ਪ੍ਰਮਾਤਮਾ ਦੀ ਕੀਰਤੀ ਕਰਨ ਵਾਲੇ ਇਸ ਸੰਸਾਰ ਵਿਚ ਆਏ ਤੇ ਚੇਤੇ ਰੱਖੀਂ, ਇਹ ਕਰਤੇ ਦੀ ਕੀਰਤੀ ਕਰਨ ਵਾਲਿਆਂ ਦੇ ਅਨੇਕਾਂ ਵੇਸ ਹਨ, ਪਰ ਸਾਰਿਆਂ ਦੇ ਪਿਛੋਕੜ ਵਿਚ ਕੇਵਲ ਪਾਰਬ੍ਰਹਮ ਪ੍ਰਮੇਸ਼ਰ ਹੈ। ਹਜ਼ੂਰ ਦੀ ਬਾਣੀ ਵਿਚ ਬਾਬਾ ਫ਼ਰੀਦ ਜੀ ਨੇ ਦੋ ਬਚਨ ਕਹੇ ਹਨ। ਕਹਿੰਦੇ ਹਨ, ਪਿਆਰਿਆ ! ਜੇ ਅਸੀਂ ਕਿਸੇ ਅਸਥਾਨ 'ਤੇ ਬੈਠਣਾ ਹੋਵੇ ਤੇ ਜਗ੍ਹਾ ਉੱਚੀ-ਨੀਵੀਂ ਹੋਵੇ, ਨਾ ਤਾਂ ਅਸੀਂ ਉਸ ਉੱਚੀ ਨੀਵੀਂ ਥਾਂ 'ਤੇ ਮੰਜਾ ਵਿਛਾ ਕੇ ਬੈਠ ਸਕਦੇ ਹਾਂ, ਨਾ ਉਸ ਉੱਚੀ ਨੀਵੀਂ ਜਗ੍ਹਾ 'ਤੇ ਅਸੀਂ ਕੋਈ ਤੱਪੜ ਵਿਛਾ ਕੇ ਬੈਠ ਸਕਦੇ ਹਾਂ। ਜਿਹੜਾ ਥਾਂ ਹੀ ਇਕ ਫੁੱਟ ਉੱਚਾ ਤੇ ਇਕ ਫੁੱਟ ਨੀਵਾਂ ਹੋਵੇ, ਉਸ ਉੱਪਰ ਬੈਠਣਾ ਵੀ ਮੁਸ਼ਕਿਲ ਹੈ। ਕਹਿੰਦੇ ਹਨ ਕਿ ਜਿਸ ਅੰਦਰ ਤੂੰ ਪ੍ਰਮਾਤਮਾ ਨੂੰ ਬਿਠਾਉਣਾ ਚਾਹੁੰਦਾ ਹੈਂ, ਜੇ ਉੱਚੇ ਨੀਵੇਂ ਦੇ ਵਿਚ ਫੱਸਿਆ ਰਿਹਾ ਤਾਂ ਸਾਈਂ ਨੂੰ ਬਿਠਾਏਂਗਾ ਕਿੱਥੇ। ਅੰਦਰ ਦੀ ਸੇਜ ਦੇ। ਬਾਹਰ ਦੇ ਉੱਚੇ ਨੀਵੇਂ ਅਸਥਾਨ 'ਤੇ ਇਨਸਾਨ ਨਹੀਂ ਬੈਠ ਸਕਦਾ ਤਾਂ ਅੰਦਰ ਦੇ ਉੱਚੇ ਨੀਵੇਂ ਅਸਥਾਨ 'ਤੇ ਪ੍ਰਮਾਤਮਾ ਕਿਵੇਂ ਬੈਠੇਗਾ। ਬਾਬਾ ਜੀ ਨੇ ਬਚਨ ਕੀਤਾ-

*ਫਰੀਦਾ ਮਨੁ ਮੈਦਾਨੁ ਕਰਿ*

ਮਨ ਨੂੰ ਪਧਰਾ ਕਰ ਦੇ ਮੈਦਾਨ ਦੀ ਤਰ੍ਹਾਂ। ਉੱਚੇਪਣ ਦਾ ਅਰਥ ਹੈ ਹੰਕਾਰ। ਮੇਰੇ ਵਰਗਾ ਕੋਈ ਨਹੀਂ ਤੇ ਨੀਵੇਂਪਣ ਦਾ ਅਰਥ ਹੈ ਮੇਰਾ ਮੁਕਾਬਲਾ ਇਸ ਬੰਦੇ ਨੇ ਕੀ ਕਰਨਾ ਹੈ। ਉੱਚੇ ਦਾ ਅੱਖਰੀ ਅਰਥ ਹੈ ਹਉਮੈ ਤੇ ਨੀਵੇਂ ਦਾ ਅੱਖਰੀ ਅਰਥ ਹੈ ਹੀਣਤਾ। ਆਪਣੇ ਆਪ ਨੂੰ ਉੱਚਾ ਜਾਣਨਾ ਤੇ ਦੂਸਰੇ ਨੂੰ ਨੀਵਾਂ ਦਿਖਾਉਣਾ, ਪਿਆਰਿਆ ! ਜੇ ਬਾਹਰ ਦੀ ਉੱਚੀ-ਨੀਵੀਂ ਥਾਂ 'ਤੇ ਇਨਸਾਨ ਨਹੀਂ ਬੈਠਦਾ ਤਾਂ ਅੰਦਰ ਦੇ ਉੱਚੇ ਨੀਵੇਂ ਥਾਂ 'ਤੇ ਪ੍ਰਮਾਤਮਾ ਨੂੰ ਕਿੱਥੇ ਬਿਠਾਏਂਗਾ।

*ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ॥*

ਟੋਏ ਦਾ ਅਰਥ ਹੈ ਨੀਵਾਂਪਣ ਤੇ ਟਿੱਬੇ ਦਾ ਅਰਥ ਹੈ ਉੱਚਾਪਣ।

*ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ॥*

(ਅੰਗ ੧੨੮੪)

ਜਿਹੜੀ ਦੋਜ਼ਕ ਦੀ ਅੱਗ ਤੋਂ ਤੂੰ ਦਿਨ ਰਾਤ ਡਰਦਾ ਹੈਂ, ਚੇਤੇ ਰੱਖੀਂ, ਮਰਨ ਤੋਂ ਬਾਅਦ ਜੀਉਂਦੇ ਜੀਅ ਤੇਰੇ ਸਾਹਮਣੇ ਦੋਜ਼ਕ ਦੀ ਅੱਗ ਨਹੀਂ ਆਏਗੀ। ਵੈਰ ਭਾਵ ਕਿਵੇਂ ਮਿਟੇ ? ਬਾਬਾ ਜੀ ਨੇ ਦੂਜਾ ਬਚਨ ਕਿਹਾ। ਦੇਖੋ ਸਾਡੇ ਚਿੱਤਵਨੀ ਦੇ ਜਿਹੜੇ ਫੁਰਨੇ ਹਨ ਇਹ ਵੀ ਦੂਜੇ ਬੰਦੇ ਤੱਕ ਪਹੁੰਚਦੇ ਹਨ। ਅਸੀਂ ਜੇ ਕਹੀਏ ਕਿ ਨਹੀਂ ਪਹੁੰਚਦੇ ਤਾਂ ਭੁਲੇਖਾ ਹੈ ਮਨ ਵਿਚ।

ਬੜੀਆਂ ਸਾਖੀਆਂ ਸੁਣਾਈਆਂ ਜਾਂਦੀਆਂ ਹਨ ਕਿ ਕਿਸੇ ਥਾਂ 'ਤੇ ਸਿੱਖ ਨੇ ਅਰਦਾਸ ਕਰਕੇ ਚੇਤੇ ਕੀਤਾ ਤੇ ਗੁਰੂ ਜੀ ਉਥੇ ਆ ਗਏ। ਅੱਜ ਵੀ ਤੁਸੀਂ ਦੇਖੋ, ਬੱਚੇ ਉੱਤੇ ਮੁਸੀਬਤ ਪੈ ਜਾਏ ਅਤੇ ਮਾਂ ਉਸ ਤੋਂ ਸੈਂਕੜੇ ਕੋਹ ਦੂਰ ਹੋਵੇ ਤੇ ਜਦੋਂ ਬੱਚਾ ਮਾਂ ਨੂੰ ਕੇਵਲ ਦੁੱਖ ਵਿਚ ਹਾਏ ਮਾਂ ਹੀ ਕਹਿੰਦਾ ਹੈ ਤਾਂ ਪਤਾ ਨਹੀਂ ਮਾਂ ਨੂੰ ਰੋਟੀ ਨਹੀਂ ਚੰਗੀ ਲੱਗਦੀ। ਘਰ ਵੀ ਚੰਗਾ ਨਹੀਂ ਲੱਗਦਾ ਤੇ ਉਹ ਕਹਿਣ ਵੀ ਲੱਗ ਪੈਂਦੀ ਹੈ ਕਿ ਪਤਾ ਨਹੀਂ ਅੱਜ ਮੇਰਾ ਕਾਲਜਾ ਕੋਈ ਕੱਢ ਕੇ ਲਿਜਾਂਦਾ ਪਿਆ ਹੈ। ਕਿਉਂ ? ਬੱਚੇ ਦੇ ਦੁੱਖ ਦੇ ਫੁਰਨੇ ਮਾਂ 'ਤੇ ਅਸਰ ਕਰ ਗਏ।

ਜਿਹੜਾ ਬੰਦਾ ਬੁਰਾ ਸੋਚਦਾ ਹੈ ਗੁਰਮੁਖੋ ! ਉਸਦੇ ਪ੍ਰਤੀ ਦਿਲ ਵਿਚ ਚੰਗੇ ਫੁਰਨੇ ਬਣਾਉਣਾ ਸ਼ੁਰੂ ਕਰ ਦਿਉ ਤੇ ਯਕੀਨ ਕਰਿਉ, ਬੁਰਾ ਮੰਗਣ ਵਾਲਿਆਂ ਲਈ ਚੰਗੇ ਫੁਰਨੇ ਬਣਾਉਗੇ ਤਾਂ ਇਕ ਦਿਨ ਉਹ ਖ਼ੁਦ ਆ ਕੇ ਕਹਿਣਗੇ ਕਿ ਮੈਨੂੰ ਬਖ਼ਸ਼ ਦਿਉ। ਬਾਬਾ ਜੀ ਨੇ ਬਚਨ ਕੀਤਾ-

*ਫਰੀਦਾ ਬੁਰੇ ਦਾ ਭਲਾ ਕਰਿ*

(ਅੰਗ ੧੨੮੧)

ਲੋਕ ਤਾਂ ਭਲੇ ਦਾ ਵੀ ਭਲਾ ਨਹੀਂ ਕਰਦੇ। ਚੇਤੇ ਰੱਖਿਉ, ਇਥੇ ਸਾਡਾ ਸੁਭਾਅ ਹੈ ਕਿ ਜਿਹੜਾ ਭਲਾ ਕਰਦਾ ਹੈ, ਅਸੀਂ ਉਸਦਾ ਵੀ ਬੁਰਾ ਕਰਦੇ ਹਾਂ ਤੇ ਜਿਹੜਾ ਬੁਰਾ ਕਰਦਾ ਹੈ, ਉਸਦਾ ਭਲਾ ਕਿਥੇ ਕਰਾਂਗੇ।

ਗਿਆਨੀ ਸੰਤ ਸਿੰਘ ਜੀ ਮਸਕੀਨ ਨੇ ਆਪਣੀ ਜੀਵਨੀ ਵਿਚ ਇਸਦਾ ਜ਼ਿਕਰ ਕੀਤਾ। ਉਹ ਕਹਿੰਦੇ ਸਨ ਕਿ ਇਕ ਵਾਰੀ ਕੋਈ ਇਨਸਾਨ ਦਰਿਆ ਦੇ ਕਿਨਾਰੇ ਖਲੋਤਾ ਸੀ। ਲੰਘਣ ਵਾਲਾ ਆਇਆ ਤੇ ਉਸਨੇ ਖਲੋਤੇ ਹੋਏ ਦੀ ਕਮਰ 'ਤੇ ਉਸਦੇ ਮੋਢਿਆਂ ਤੋਂ ਥੱਲੇ ਪੂਰੇ ਜ਼ੋਰ ਨਾਲ ਧੱਕਾ ਮਾਰਿਆ ਤੇ ਇਕ ਦੱਮ ਉਹ ਦਰਿਆ ਦੇ ਕਿਨਾਰੇ ਤੋਂ ਥੱਲੇ ਡਿੱਗ ਪਿਆ। ਉਸਦੇ ਕੱਪੜੇ ਮਿੱਟੀ ਨਾਲ ਭਰ ਗਏ। ਉਹ ਤਾਂ ਚਿੱਕੜ ਵਿਚ ਡਿੱਗ ਪਿਆ ਤੇ ਧੱਕਾ ਮਾਰਨ ਵਾਲਾ ਅੱਗੇ ਚਲਾ ਗਿਆ ਤੇ ਜਿਹੜਾ ਪਿੱਛੇ ਮਿੱਟੀ ਨਾਲ ਭਰਿਆ ਸੀ, ਉਹ ਉੱਠ ਕੇ ਧੱਕਾ ਮਾਰਨ ਵਾਲੇ ਨੂੰ ਕਹਿੰਦਾ ਹੈ ਕਿ ਭਰਾਵਾ, ਜਾਣ ਲੱਗਿਆਂ ਮੇਰੀ ਇਕ ਗੱਲ ਤਾਂ ਸੁਣ ਜਾ। ਉਸਨੇ ਪਰਤ ਕੇ ਪੁੱਛਿਆ, ਦੱਸ ਕੀ ਕਹਿਣਾ ਚਾਹੁੰਦਾ ਹੈਂ ? ਕਹਿੰਦਾ ਹੈ, ਤੂੰ ਮੈਨੂੰ ਧੱਕਾ

ਮਾਰਿਆ, ਮੈਂ ਤਾਂ ਤੇਰਾ ਕਦੀ ਭਲਾ ਕੀਤਾ ਨਹੀਂ। ਉਹ ਕਹਿੰਦਾ ਹੈ ਕਿ ਮੈਂ ਸਮਝਿਆ ਨਹੀਂ। ਕਹਿੰਦਾ ਹੈ ਕਿ ਚੇਤੇ ਰੱਖੀਂ, ਜਿਸਦਾ ਭਲਾ ਕਰੀਏ ਤੇ ਉਹ ਲੋਕ ਧੱਕੇ ਮਾਰਦੇ ਹਨ। ਅਸਲੀਅਤ ਹੈ। ਤੁਸੀਂ ਸਮਾਜ ਵਿਚ ਦੇਖਦੇ ਹੋ, ਪਰਿਵਾਰਾਂ ਵਿਚ ਦੇਖਦੇ ਹੋ, ਪਰ ਗੁਰਮੁਖੋ ! ਗੁਰਮਤਿ ਦਾ ਰਸਤਾ ਹੈ ਨਿਰਵੈਰਤਾ ਦਾ-

*ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥*

ਮਨ ਨੂੰ ਗੁੱਸਾ ਨਾ ਸਪਰਸ਼ ਕਰਨ ਦੇਈਂ।

*ਦੇਹੀ ਰੋਗੁ ਨ ਲਗਈ*

ਜਦੋਂ ਤੇਰੇ ਅੰਦਰ ਬੁਰਾ ਫੁਰਨਾ ਹੀ ਨਹੀਂ ਤਾਂ ਰੋਗ ਕਿਥੋਂ ਲੱਗੇਗਾ।

*ਦੇਹੀ ਰੋਗ ਨ ਲਗਈ ਪਲੈ ਸਭੁ ਕਿਛੁ ਪਾਇ॥*

(ਅੰਗ ੧੩੮੧)

ਸਭ ਕਿਛ ਪਾਏ ਦਾ ਅਰਥ ਹੈ ਤੇਰੇ ਅੰਦਰ ਸਾਰੇ ਗੁਣ ਪ੍ਰਵੇਸ਼ ਕਰ ਜਾਣਗੇ। ਅੱਜ ਇਸ ਸ਼ਬਦ ਦੀ ਜਿਹੜੀ ਰਹਾਉ ਦੀ ਤੁੱਕ ਆਈ ਹੈ, ਉਹ ਹੈ-

*ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥*

*ਸੋ ਘਰੁ ਰਾਖੁ ਵਡਾਈ ਤੋਇ॥ ੧॥ ਰਹਾਉ॥*

ਜਿਸ ਘਰ ਵਿਚ ਕਰਤੇ ਦੀ ਸਿਫ਼ਤ ਹੋਵੇ। ਘਰਿ ਦਾ ਅਰਥ ਕੀ ਹੈ ? ਗੁਰੂ ਗ੍ਰੰਥ ਸਾਹਿਬ ਵਿਚ ਘਰਿ ਬੇਅੰਤ ਅਰਥਾਂ ਵਿਚ ਵਰਤਿਆ ਗਿਆ ਹੈ। ਉਚਾਰਨ ਇਕੋ ਜਿਹਾ ਹੈ ਪਰ ਅਰਥ ਸਾਰਿਆਂ ਦੇ ਇਕੋ ਜਿਹੇ ਨਹੀਂ। ਜਦੋਂ ਅਸੀਂ ਬਾਣੀ ਪੜ੍ਹਦੇ ਹਾਂ, ਕਈ ਵਾਰੀ ਬਚਨ ਆਉਂਦੇ ਹਨ ਕਿ ਸੋਰਠਿ ਮਹਲਾ ੫ ਘਰੁ ੪। ਉਥੇ ਸ਼ਬਦ ਵੀ ਘਰ ਹੈ। ਅਸੀਂ ਇਕ ਬਚਨ ਪੜ੍ਹਦੇ ਹਾਂ-

*ਘਰ ਹੀ ਮਹਿ ਅੰਮ੍ਰਿਤੁ ਭਰਪੂਰ ਮਨਮੁਖਾ ਸਾਦ ਨ ਪਾਇਆ॥*

(ਅੰਗ ੬੪੪)

ਇਕ ਅਸੀਂ ਬਚਨ ਪੜ੍ਹਦੇ ਹਾਂ-

*ਐਸੇ ਘਰ ਹਮ ਬਹੁਤੁ ਬਸਾਏ॥*

*ਜਬ ਹਮ ਰਾਮ ਗਰਭ ਹੋਇ ਆਏ॥*

(ਅੰਗ ੩੨੬)

ਇਕ ਬਚਨ ਆਉਂਦਾ ਹੈ-

*ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥*

(ਅੰਗ ੪੪)

ਹਜ਼ੂਰ ਨੇ ਬਾਣੀ ਵਿਚ ਬਚਨ ਕੀਤਾ-

*ਘਰ ਮੈ ਠਾਕੁਰੁ ਨਦਰਿ ਨ ਆਵੈ॥*

(ਅੰਗ ੭੩੯)

ਸਾਰੀਆਂ ਥਾਵਾਂ 'ਤੇ ਘਰ ਦਾ ਅਰਥ ਇਕੋ ਜਿਹਾ ਨਹੀਂ। ਦੇਖੋ ਘਰ ਦਾ ਅਰਥ ਬਾਣੀ ਵਿਚ ਮਕਾਨ ਵੀ ਹੈ। ਜਦੋਂ ਅਸੀਂ ਬਚਨ ਪੜ੍ਹਦੇ ਹਾਂ-

*ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ॥*

(ਅੰਗ ੬੪੪)

ਉਥੇ ਘਰ ਦਾ ਅੱਖਰੀ ਅਰਥ ਹੈ ਹਿਰਦਾ ਰੂਪੀ ਘਰ। ਜਦੋਂ ਅਸੀਂ ਬਚਨ ਪੜ੍ਹਦੇ ਹਾਂ-

*ਘਰ ਕਾ ਮਾਸ ਚੰਗੇਰਾ॥*

ਉਥੇ ਘਰ ਦਾ ਅਰਥ ਹੈ ਘਰਵਾਲੀ। ਜਦੋਂ ਅਸੀਂ ਬਚਨ ਪੜ੍ਹਦੇ ਹਾਂ- ਘਰ ਕੀ ਨਾਰ, ਇਥੇ ਵੀ ਘਰ ਦਾ ਅਰਥ ਹੈ ਘਰਵਾਲੀ। ਜਦੋਂ ਅਸੀਂ ਬਚਨ ਪੜ੍ਹਦੇ ਹਾਂ-

*ਐਸੇ ਘਰ ਹਮ ਬਹੁਤੁ ਬਸਾਏ॥*

*ਜਬ ਹਮ ਰਾਮ ਗਰਭ ਹੋਇ ਆਏ॥*

(ਅੰਗ ੩੨੬)

ਇਥੇ ਘਰ ਦਾ ਅੱਖਰੀ ਅਰਥ ਹੈ ਸਰੀਰ ਰੂਪੀ ਘਰ। ਜਦੋਂ ਅਸੀਂ ਬਚਨ ਪੜ੍ਹਦੇ ਹਾਂ ਨਿਜ ਘਰ ਤਾਂ ਨਿਜ ਘਰ ਦਾ ਅੱਖਰੀ ਅਰਥ ਹੈ ਸਵੈਮ ਸਰੂਪ। ਜਦੋਂ ਬਚਨ ਪੜ੍ਹਦੇ ਹਾਂ-

*ਨਾਨਕ ਬਧਾ ਘਰ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ॥*

(ਅੰਗ ੪੪)

ਜਿਥੇ ਮੌਤ ਨਹੀਂ, ਬੁਢੇਪਾ ਨਹੀਂ, ਉਸ ਘਰ ਵਿਚ ਮੈਂ ਰਹਿੰਦਾ ਹਾਂ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਘਰ ਸ਼ਬਦ ਦੇ ਅਰਥ ਅਨੇਕਾਂ ਰੂਪ ਵਿਚ ਆਏ ਹਨ। ਅੱਜ ਪਹਿਲਾ ਸ਼ਬਦ ਹਜ਼ੂਰ ਨੇ ਘਰ ਵਰਤਿਆ, ਪਰ ਨਾਲ ਬਾਣੀ ਵਿਚ ਕਹਿ ਗਏ ਕਿ ਜਿਸ ਘਰ ਵਿਚ ਕਰਤੇ ਦੀ ਕੀਰਤੀ ਹੋਵੇ, ਕਿਉਂਕਿ ਕਰਤੇ ਨੂੰ ਮਨਫ਼ੀ ਕਰਕੇ ਨਹੀਂ। ਕਰਤੇ ਦਾ ਅੱਖਰੀ ਅਰਥ ਹੈ ਬਣਾਉਣ ਵਾਲਾ। ਅਸੀਂ ਇਸ ਧਰਤੀ ਦੇ ਟੁੱਕੜੇ 'ਤੇ ਰਹਿੰਦੇ ਹਾਂ। ਪਰ ਗੁਰੂ ਸਾਹਿਬ ਨੇ ਬਾਣੀ ਵਿਚ ਬੜੀਆਂ ਉਦਾਹਰਨਾਂ ਦਿੱਤੀਆਂ ਹਨ ਸਿਰਫ਼ ਇਸ ਗੱਲ ਨੂੰ ਸਮਝਾਉਣ ਦੇ ਲਈ ਕਿ ਬੰਦੇ ਨੂੰ ਸਮਝ ਪੈ ਜਾਏ ਕਿ ਸਭ ਕੁਝ ਦਾ ਕਰਤਾ ਕੇਵਲ ਇਕ ਪ੍ਰਮਾਤਮਾ ਹੈ। ਅੱਗੇ ਉਸਨੇ ਤਰੀਕੇ ਬਣਾ ਦਿੱਤੇ ਸਭ ਕੁਝ ਰਚਣ ਦੇ।

ਗੁਰੂ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਅਸੀਂ ਸ੍ਰਿਸ਼ਟੀ ਦੀ ਰਚਨਾ ਬਾਰੇ ਪੜ੍ਹਦੇ ਹਾਂ। ਮੇਰੇ ਸੱਚੇ ਪਾਤਿਸ਼ਾਹ ਨੇ ਜਪੁਜੀ ਸਾਹਿਬ ਜੀ ਦੀ ਬਾਣੀ ਵਿਚ ਸ੍ਰਿਸ਼ਟੀ ਦੀ ਰਚਨਾ ਦੀ ਗੱਲ

ਕਰਤੇ 'ਤੇ ਆ ਕੇ ਮੁਕਾਈ ਕਿ ਸ੍ਰਿਸ਼ਟੀ ਦੀ ਰਚਨਾ ਬਾਰੇ ਕਰਤੇ ਨੂੰ ਪਤਾ ਹੈ। ਜਦੋਂ ਅਸੀਂ ਇਹ ਬਚਨ ਪੜ੍ਹਦੇ ਹਾਂ-

*ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ॥*

*ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ॥*

(ਜਪੁਜੀ ਸਾਹਿਬ)

ਕਰਤੇ ਦੀ ਕੀਰਤੀ ਜਿਸ ਘਰ ਵਿਚ ਹੋਵੇ, ਹੇ ਪ੍ਰਮਾਤਮਾ ! ਕ੍ਰਿਪਾ ਕਰੀਂ, ਅਸੀਂ ਉਸ ਘਰ ਨੂੰ ਹਿਰਦੇ ਵਿਚ ਵਸਾ ਸਕੀਏ। ਹਜ਼ੂਰ ਕਹਿੰਦੇ ਹਨ ਕਿ ਕਿਹੜਾ ਵੇਲਾ ਸੀ, ਕਿਹੜਾ ਵਕਤ ਸੀ ? ਰੁੱਤ ਕਿਹੜੀ ਸੀ, ਮਹੀਨਾ ਕਿਹੜਾ ਸੀ ? ਕਿਹੜਾ ਵਾਰ ਸੀ, ਕਿਹੜੀ ਥਿਤ ਸੀ ? ਮਹਾਰਾਜ ਕਿਸ ਲਈ ?

*ਵੇਲ ਨਾ ਪਾਈਆ ਪੰਡਤੀ*

ਪੰਡਤਾਂ ਨੂੰ, ਵਿਦਵਾਨਾਂ ਨੂੰ ਉਸ ਵੇਲੇ ਦਾ ਪਤਾ ਨਹੀਂ ਲੱਗਾ ਤੇ ਜੇ ਪਤਾ ਹੁੰਦਾ ਤਾਂ ਪੁਰਾਨ ਵਿਚ ਲਿਖ ਕੇ ਜਾਂਦੇ।

*ਵੇਲ ਨਾ ਪਾਈਆ ਪੜੰਤੀ ਜਿ ਹੋਵੈ ਲੇਖੁ ਪੁਰਾਣੁ॥*

*ਵਖਤੁ ਨ ਪਾਇਓ ਕਾਦੀਆ*

ਕਾਜ਼ੀਆਂ ਨੂੰ ਵੀ ਵਕਤ ਦਾ ਪਤਾ ਨਹੀਂ।

*ਜਿ ਲਿਖਨਿ ਲੇਖੁ ਕੁਰਾਣੁ॥*

*ਥਿਤਿ ਵਾਰੁ ਨਾ ਜੋਗੀ ਜਾਣੈ*

ਥਿਤ ਤਰੀਕ, ਵਾਰ ਦਾ ਅਰਥ ਹੈ ਹਫਤੇ ਦਾ ਵਾਰ।

*ਰੁਤਿ ਮਾਹੁ ਨਾ ਕੋਈ॥*

ਸੱਚੇ ਪਾਤਿਸ਼ਾਹ ! ਕੌਣ ਜਾਣਦਾ ਹੈ ? ਕਹਿਣ ਲੱਗੇ-

*ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥*

(ਜਪੁਜੀ ਸਾਹਿਬ)

ਫਿਰ ਮਨ ਵਿਚ ਇਹ ਆਇਆ ਕਿ ਸੱਚੇ ਪਾਤਿਸ਼ਾਹ ! ਚਲੋ ਇਸਦਾ ਤਾਂ ਨਹੀਂ ਪਤਾ ਕਿ ਕਿਹੜਾ ਵੇਲਾ ਕਿਹੜਾ ਵਕਤ, ਕਿਹੜੀ ਰੁੱਤ, ਕਿਹੜਾ ਸਮਾਂ, ਕਿਹੜਾ ਦਿਨ, ਪਰ ਸਾਨੂੰ ਇੰਨੀ ਕੁ ਮੇਹਰ ਕਰਕੇ ਗੁਰਮਤਿ ਦੀ ਨਜ਼ਰ ਵਿਚ ਦੱਸੋ ਕਿ ਕਰਤੇ ਨੇ ਸਭ ਕੁਝ ਬਣਾਇਆ ਕਿਵੇਂ ? ਸੱਚੇ ਪਾਤਿਸ਼ਾਹ ਨੇ ਉਸ ਕਰਤੇ ਦੀ ਖੇਡ ਨੂੰ ਨਿਮਰਤਾ ਵਿਚ ਆ ਕੇ ਇਕ ਬਚਨ ਕਿਹਾ-

*ਸਾਚੇ ਤੇ ਪਵਨਾ ਭਇਆ*

(ਅੰਗ ੧੯)

ਕਰਤੇ ਤੋਂ ਗੱਲ ਸ਼ੁਰੂ ਕਰਦੇ ਹਨ, ਇਕੱਲੀ ਕਿਰਤ ਤੋਂ ਨਹੀਂ।

ਦੇਖੋ, ਇਕ ਉਦਾਹਰਨ ਮੈਂ ਅਰਜ਼ ਕਰਾਂ ਦੇਵਾਂ। ਦੋ ਤਰ੍ਹਾਂ ਦੇ ਇਨਸਾਨ ਧਰਤੀ 'ਤੇ ਰਹਿੰਦੇ ਹਨ। ਇਕ ਉਹ ਹਨ ਜਿਹੜੇ ਕੇਵਲ ਕਿਰਤ ਦੀ ਗੱਲ ਕਰਦੇ ਹਨ, ਕਰਤੇ ਦੀ ਨਹੀਂ ਕਰਦੇ ਤੇ ਇਕ ਉਹ ਹਨ ਜਿਹੜੇ ਕਿਰਤ ਦੀ ਗੱਲ ਕਰਨ ਤੋਂ ਪਹਿਲਾਂ ਬਣਾਉਣ ਵਾਲੇ ਦੀ ਗੱਲ ਕਰਦੇ ਹਨ। ਗੁਰੂ ਨਾਨਕ ਸਾਹਿਬ ਨੇ ਬੜੀ ਸੋਹਣੀ ਉਦਾਹਰਨ ਦਿੱਤੀ ਹੈ। ਹਜ਼ੂਰ ਨੇ ਕਿਹਾ ਹੈ ਕਿ ਇਕ ਬਿਰਤੀ ਹੈ ਕੂਕਰ ਬਿਰਤੀ ਤੇ ਦੂਜੀ ਬਿਰਤੀ ਹੈ ਸਿੰਘ ਬਿਰਤੀ, ਸ਼ੇਰ ਬਿਰਤੀ। ਕੂਕਰ ਬਿਰਤੀ ਤੇ ਸਿੰਘ ਬਿਰਤੀ ਵਿਚ ਅੰਤਰ ਹੈ। ਕੂਕਰ ਬਿਰਤੀ, ਕੁੱਤੇ ਨੂੰ ਕੋਈ ਵੱਟਾ ਮਾਰੇ ਤੇ ਕੂਕਰ ਦਾ ਸੁਭਾਅ ਹੈ ਕਿ ਉਸ ਪੱਥਰ ਨੂੰ ਆਪਣੇ ਮੂੰਹ ਵਿਚ ਫੜ ਲੈਂਦਾ ਹੈ। ਜੇ ਤੁਸੀਂ ਲਾਠੀ ਨਾਲ, ਸੋਟੀ ਨਾਲ ਮਾਰੋਗੇ, ਕਈ ਵਾਰੀ ਕੂਕਰ ਉਸ ਸੋਟੀ ਨੂੰ ਆਪਣੇ ਮੂੰਹ ਵਿਚ ਪਾ ਕੇ ਚਬਾਉਣ ਦਾ ਯਤਨ ਕਰੇਗਾ। ਜਿਹੜੀ ਚੀਜ਼ ਨਾਲ ਕੁੱਤੇ 'ਤੇ ਵਾਰ ਕੀਤਾ ਜਾਏਗਾ, ਸੋਟਾ ਹੋਵੇ, ਕੋਈ ਸ਼ਸਤਰ ਹੋਵੇ, ਕੂਕਰ ਦਾ ਸੁਭਾਅ ਹੈ ਕਿ ਉਹ ਚੀਜ਼ ਉੱਤੇ ਹਮਲਾ ਕਰੇਗਾ, ਉਸਨੂੰ ਫੜਨ ਦਾ ਯਤਨ ਕਰੇਗਾ, ਪਰ ਕਦੀ ਸ਼ੇਰ 'ਤੇ ਵਾਰ ਕਰਕੇ ਕੋਈ ਦੇਖੇ। ਸ਼ੇਰ ਉੱਤੇ ਕੋਈ ਪੱਥਰ ਨਾਲ ਵਾਰ ਕਰੇ, ਸ਼ੇਰ ਕਦੀ ਵੀ ਪੱਥਰ ਨੂੰ ਮੂੰਹ ਵਿਚ ਨਹੀਂ ਪਾਉਂਦਾ। ਸ਼ੇਰ ਹਮੇਸ਼ਾ ਦੇਖਦਾ ਹੈ ਕਿ ਪੱਥਰ ਮਾਰਨ ਵਾਲਾ ਕੌਣ ਹੈ। ਹਜ਼ੂਰ ਨੇ ਕਿਹਾ, ਗੋਲੀ ਨਾਲ ਕੋਈ ਉਸ ਉੱਪਰ ਫਾਇਰ ਕਰੇ ਤਾਂ ਸ਼ੇਰ ਗੋਲੀ ਚਲਾਉਣ ਵਾਲੇ ਨੂੰ ਦੇਖੇਗਾ। ਸ਼ਸਤਰ ਨਾਲ ਕੋਈ ਵਾਰ ਕਰੇ ਤਾਂ ਸ਼ੇਰ ਉਸ ਵੱਲ ਦੇਖੇਗਾ ਜਿਹੜਾ ਸ਼ਸਤਰ ਚਲਾ ਰਿਹਾ ਹੈ। ਕਹਿਣ ਲੱਗੇ ਕਿ ਗੁਰਮੁਖ ਬਿਰਤੀ ਇਕ ਸ਼ੇਰ ਵਾਲੀ ਬਿਰਤੀ ਹੈ। ਉਹ ਕੇਵਲ ਕਿਰਤ ਵੱਲ ਨਹੀਂ, ਜਿਸ ਨੇ ਭੇਜਿਆ ਹੈ, ਉਹ ਉਸ ਵੱਲ ਧਿਆਨ ਕਰਦੇ ਹਨ। ਕੂਕਰ ਦੀ ਬਿਰਤੀ ਹੈ-

*ਦਾਤਿ ਪਿਆਰੀ ਵਿਸਰਿਆ ਦਾਤਾਰਾ॥*

(ਅੰਗ ੬੭੬)

ਦੇਖੋ, ਪ੍ਰਮਾਤਮਾ ਦੇ ਚਰਨਾਂ ਵਿਚ ਅਰਦਾਸ ਕੀਤੀ - ਕ੍ਰਿਪਾ ਕਰੀਂ ਤੂੰ ਧਨ ਦੇਈਂ। ਵੈਸੇ ਮੈਂ ਇਕ ਬੇਨਤੀ ਕਰਾਂ, ਜਿਸ ਦਿਨ ਮੰਗਣ ਜਾਂਦੇ ਹਾਂ ਗੁਰਮੁਖੋ ! ਮੰਗਣ ਗਏ ਜੇ ਰੁੱਖ ਕੋਲ ਜਾ ਕੇ ਕਹੀਏ ਕਿ ਤੂੰ ਬੜਾ ਚੰਗਾ ਹੈਂ, ਮੈਨੂੰ ਛਾਂ ਦੇਈ ਰੱਖੀਂ। ਕੁਝ ਦਿਨਾਂ ਬਾਅਦ ਕਹੀਏ, ਭੁੱਖ ਲੱਗੀ ਹੈ, ਫੱਲ ਦੇਈਂ। ਕੁਝ ਦਿਨਾਂ ਬਾਅਦ ਕਹੀਏ, ਤੇਰੇ ਫੁੱਲਾਂ ਦੀ ਸੁਗੰਧੀ ਚੰਗੀ ਹੈ, ਮੈਨੂੰ ਫੁੱਲ ਦੇਈਂ। ਫੁੱਲ ਤੇ ਪੱਤੇ ਮੰਗਦਾ ਪਿਆ ਹੈਂ, ਤੂੰ ਰੁੱਖ ਹੀ ਕਿਉਂ ਨਹੀਂ ਮੰਗ ਲੈਂਦਾ। ਤੂੰ ਜੜ੍ਹ ਦੀ ਮੰਗ ਕਰ। ਜੜ੍ਹ ਦਾ ਅਰਥ ਮੂਲ ਦੀ ਮੰਗ ਕਰ। ਹੁਣ ਅਸੀਂ ਧਨ, ਪਦਾਰਥ, ਪੁੱਤਰ, ਧੀਆਂ ਸਭ ਕੁਝ ਮੰਗਦੇ ਹਾਂ, ਪਰ ਪਿਆਰਿਓ ! ਕਦੀ ਇਹ ਨਹੀਂ ਕਹਿਣ ਆਉਂਦੇ ਕਿ ਗੁਰੂ ਜੀ ! ਪ੍ਰਮਾਤਮਾ ਜੀ ! ਅੱਜ ਤੁਹਾਡੇ ਕੋਲ ਤੁਹਾਨੂੰ ਮੰਗਣ ਆਏ ਹਾਂ। ਤੁਸੀਂ ਮੇਰੇ ਘਰ ਚੱਲੋ। ਦੇਖੋ ਕਰਤੇ ਨੂੰ ਤੀਲਾ ਬਣਾ ਦਿੱਤਾ ਤੇ ਕਿਰਤ ਨੂੰ ਪਹਾੜ ਬਣਾ ਦਿੱਤਾ। ਪ੍ਰਮਾਤਮਾ ਨੇ ਪੁੱਤਰ ਦੀ ਦਾਤ ਦਿੱਤੀ। ਪੁੱਤਰ ਦੇ ਤਾਂ ਸਾਹ ਵਿਚ ਸਾਹ ਲਿਆ, ਪਰ ਜਿਸ ਪ੍ਰਮਾਤਮਾ ਨੇ ਪੁੱਤਰ ਦਿੱਤਾ ਹੈ, ਉਸਨੂੰ ਇਕ ਸਾਹ ਵੀ ਕਦੀ ਚੇਤੇ ਨਾ ਕੀਤਾ। ਧਨ ਚਲਾ

ਗਿਆ ਤਾਂ ਰੋਜ਼ ਕਲਪਿਆ, ਪਰ ਨਿਤਨੇਮ ਚਲਾ ਗਿਆ ਤਾਂ ਕਦੀ ਵੀ ਪ੍ਰਮਾਤਮਾ ਦੇ ਚਰਨਾਂ ਵਿਚ ਅਰਦਾਸ ਨਹੀਂ ਕੀਤੀ।

ਗਰਮੁਖੋ ! ਜਿਹੜੀ ਕੂਕਰ ਬਿਰਤੀ ਹੈ, ਉਹ ਕੇਵਲ ਕਿਰਤ ਵਾਲੇ ਪਾਸੇ ਦੌੜੇਗੀ ਤੇ ਜਿਹੜੀ ਸਿੰਘ ਬਿਰਤੀ ਹੈ, ਉਹ ਕਰਤੇ ਵਾਲੇ ਪਾਸੇ ਜਾਏਗੀ। ਸ਼ੇਰ ਹਮੇਸ਼ਾ ਉੱਧਰ ਜਾਏਗਾ ਜਿਥੋਂ ਵਾਰ ਆ ਰਿਹਾ ਹੈ ਤੇ ਕੂਕਰ ਹਮੇਸ਼ਾ ਉੱਧਰ ਦੌੜੇਗਾ ਜਿਹੜਾ ਵਾਰ ਆਇਆ ਹੈ। ਸਿਰਫ਼ ਇੰਨੀ ਬੇਨਤੀ ਕਰੀਏ ਦਾਤਾ ਜੀ !

*ਜਾ ਕਰਤਾ ਸਿਰਠੀ ਕੌ ਸਾਜੇ*

ਇਹ ਤਾਂ ਪਤਾ ਹੈ ਕਿ ਜਿਸ ਨੇ ਬਣਾਈ ਹੈ ਅਤੇ ਇਹ ਵੀ ਪਤਾ ਹੈ ਕਿ ਕਦੋਂ ਬਣਾਈ ਹੈ, ਸਾਡੇ ਤਾਂ ਅੰਦਰ ਦੇ ਅਰਮਾਨ ਹਨ ਪਰ ਇਹ ਕ੍ਰਿਪਾ ਕਰਕੇ ਦੱਸੋ ਕਿ ਬਣੀ ਕਿਵੇਂ ? ਬਾਬਾ ਜੀ ਨੇ ਕਿਹਾ-

*ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥*

(ਅੰਗ ੧੯)

ਭਾਈ ਗੁਰਦਾਸ ਜੀ ਦੀ ਵਾਰ ਦੀ ਇਕ ਪਉੜੀ ਹੈ। ਕਹਿੰਦੇ ਹਨ, ਉਸ ਸੱਚੇ ਸਿਰਜਣਹਾਰ ਨੇ ਆਪ ਕ੍ਰਿਪਾ ਕੀਤੀ ਹੈ। ਉਹ ਸਰੀਆਂ ਥਾਵਾਂ 'ਤੇ ਆਪ ਸਮਾਇਆ ਹੈ। ਕਿਵੇਂ ਕਿਰਤ ਕਰਨ ਲੱਗਾ ? ਕਹਿਣ ਲੱਗੇ, ਉਸ ਸੱਚੇ ਨੇ ਆਪੇ ਪਵਣ ਬਣਾ ਦਿੱਤੀ। ਪਵਣ ਦੇ ਨਾਲ ਉਸਨੇ ਪਾਣੀ ਬਣਾ ਦਿੱਤਾ। ਜਦੋਂ ਪਾਣੀ ਬਣਾਇਆ ਤੇ ਪਾਣੀ ਨੂੰ ਇਕ ਗੱਲ ਕਹੀ ਕਿ ਤੂੰ ਸਾਰੀ ਜ਼ਿੰਦਗੀ ਸਿਰ ਨੀਵਾਂ ਕਰਕੇ ਹੀ ਤੁਰਨਾ ਹੈ। ਸੱਚੇ ਨੇ ਜਦੋਂ ਪਾਣੀ ਪੈਦਾ ਕੀਤਾ ਤਾਂ ਇਹ ਧਰਤੀ ਦੇ ਚਾਰ ਚੁਫੇਰੇ ਪਾਣੀ ਹੀ ਪਾਣੀ ਹੈ। ਜਦੋਂ ਅਸੀਂ ਨਕਸ਼ੇ ਨੂੰ ਦੇਖਦੇ ਹਾਂ ਤਾਂ ਤਿੰਨ ਹਿੱਸੇ ਪਾਣੀ ਤੇ ਇਕ ਹਿੱਸਾ ਜ਼ਮੀਨ ਅਸੀਂ ਮੰਨਦੇ ਹਾਂ। ਪਾਣੀ ਪੈਦਾ ਕਰਕੇ ਤੇ ਧਰਤੀ ਨੂੰ ਤੁਲਹਾ ਬਣਾ ਕੇ ਉਸ ਉੱਪਰ ਟਿਕਾਅ ਦਿੱਤਾ। ਕਹਿਣ ਲੱਗੇ, ਕੁਰਬਾਨ ਜਾਈਏ ਤੇਰੇ ਤੋਂ। ਤਿੰਨ ਹਿੱਸੇ ਪਾਣੀ ਹੈ, ਪੰਡ ਵਿਚ ਬੰਨ੍ਹ ਕੇ ਰੱਖਿਆ ਹੈ ਤੇ ਮੇਰੇ ਮਾਲਕਾ ! ਧਰਤੀ ਇਸਦੇ ਇਰਦ-ਗਿਰਦ ਤਰਦੀ ਪਈ ਹੈ, ਜਿਵੇਂ ਕਿਸ਼ਤੀ ਤਰਦੀ ਹੋਵੇ। ਅਗਲਾ ਬਚਨ ਕੀਤਾ, ਇਸ ਪਾਣੀ ਵਿਚ ਕਰਤੇ ਨੇ ਅੱਗ ਪੈਦਾ ਕਰ ਦਿੱਤੀ। ਪਾਣੀ ਵਿਚ ਅੱਗ ਕਿਵੇਂ ? ਅਸੀਂ ਕਹਾਂਗੇ ਸਮੁੰਦਰ ਦੀ ਅੱਗ, ਪਰ ਪਾਣੀ ਵਿਚੋਂ ਅੱਗ ਕਿਵੇਂ ਪੈਦਾ ਹੋਈ ? ਜਿਹੜੇ ਰੁੱਖਾਂ ਨੂੰ ਘਰ ਵਿਚ ਅਸੀਂ ਦੇਖਦੇ ਹਾਂ, ਇਹ ਰੁੱਖ ਪਾਣੀ ਕਰਕੇ ਹਨ। ਜੇ ਰੁੱਖ ਦੀ ਲੱਕੜ ਨੂੰ ਫੂਕ ਕੇ ਦੇਖੋਗੇ ਤਾਂ ਇਸਦੇ ਵਿਚੋਂ ਨਿਰੀ ਅੱਗ ਹੀ ਨਿਕਲੇਗੀ। ਪਾਣੀ ਵਿਚੋਂ ਅੱਗ ਵਾਲੇ ਰੁੱਖ ਪੈਦਾ ਕੀਤੇ। ਮਾਲਕਾ, ਦੇਖ ਜਿਨ੍ਹਾਂ ਰੁੱਖਾਂ ਦੇ ਪੱਤੇ ਪੱਤੇ ਵਿਚ ਅੱਗ ਭਰੀ ਪਈ ਹੈ, ਤੂੰ ਇਸ ਦੀਆਂ ਟਾਹਣੀਆਂ ਵਿਚ ਪਰਤ ਕੇ ਫਲ ਪੈਦਾ ਕੀਤੇ। ਇਹਨਾਂ ਫਲਾਂ ਵਿਚੋਂ ਆਪਣੇ ਪਾਣੀ ਨੂੰ ਪਰਤ ਕੇ ਫਿਰ ਮਿੱਠਿਆਂ ਬਣਾ ਦਿੱਤਾ। ਉਸ ਕਰਤੇ ਦੀ ਬੜੀ ਅਦਭੁੱਤ ਕਿਰਤ ਹੈ। ਹਜ਼ੂਰ ਨੇ ਕਿਹਾ ਪਉਣ ਤੋਂ ਪਾਣੀ।

ਉਸ ਕਰਤੇ ਨੇ ਇਕ ਰੁੱਖ ਵਿਚ ਪਵਣ, ਪਾਣੀ ਤੇ ਅੱਗ ਇਹ ਤਿੰਨੇ ਇਕੱਠੇ ਰੱਖੇ ਹਨ, ਤੂੰ ਰੱਖ ਕੇ ਦਿਖਾ, ਇਹ ਕੇਵਲ ਕਰਤੇ ਦੀ ਕੀਰਤੀ ਹੈ। ਭਾਈ ਸਾਹਿਬ ਦੇ ਬਚਨ ਹਨ-

*ਸਚਾ ਸਿਰਜਣਿਹਾਰੁ ਸਚਿ ਸਮਾਇਆ।*
*ਸਚਹੁ ਪਉਣੁ ਉਪਾਇ ਘਟਿ ਘਟਿ ਛਾਇਆ।*
*ਪਵਣਹੁ ਪਾਣੀ ਸਾਜਿ ਸੀਸੁ ਨਿਵਾਇਆ।*
*ਤੁਲਹਾ ਧਰਤਿ ਬਣਾਇ ਨੀਰ ਤਰਾਇਆ।*
*ਨੀਰਹੁ ਉਪਜੀ ਅਗਿ ਵਣਖੰਡੁ ਛਾਇਆ।*

ਹਰ ਘਟ ਵਿਚ ਉਸਦੀ ਪਵਣ ਹੈ। ਜਿਸ ਦਿਨ ਸਾਨੂੰ ਪੈਦਾ ਕੀਤਾ, ਇਸ ਗੁੱਫਾ ਵਿਚ ਹਿੱਲ-ਜੁੱਲ ਤਾਂ ਪੈਦਾ ਹੋਈ ਜੇ ਉਸਨੇ ਪਵਣ ਦਾ ਵਾਜਾ ਵਜਾਇਆ। ਤੁਸੀਂ ਰੋਜ਼ ਪੜ੍ਹਦੇ ਹੋ-

*ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ॥*

(ਅੰਗ ੯੨੨)

ਭਾਈ ਸਾਹਿਬ ਕਹਿਣ ਲੱਗੇ-

*ਅਗੀ ਹੋਂਦੀ ਬਿਰਖੁ ਸੁਫਲ ਫਲਾਇਆ।*
*ਪਉਣੁ ਪਾਣੀ ਬੈਸੰਤਰੁ ਮੇਲਿ ਮਿਲਾਇਆ।*

ਕਹਿਣ ਲੱਗੇ ਫਿਰ ਕਰ ਕਰਤੇ ਦੀ ਕੀਰਤੀ-

*ਆਦਿ ਪੁਰਖੁ ਆਦੇਸੁ ਖੇਲੁ ਰਚਾਇਆ॥ ੪॥*

(ਵਾਰ ੨੨, ਪ: ੪)

ਹੇ ਆਦਿ ਪੁਰਖ ਜੀ ! ਤੇਰੇ ਚਰਨਾਂ ਵਿਚ ਮੱਥਾ ਟੇਕਦੇ ਹਾਂ। ਗੁਰੂ ਰਾਮਦਾਸ ਜੀ ਦੇ ਬਚਨ ਆਪ ਪੜ੍ਹਦੇ ਹੋ-

*ਵਿਚੇ ਧਰਤੀ ਵਿਚੇ ਪਾਣੀ ਵਿਚਿ ਕਾਸਟ ਅਗਨਿ ਧਰੀਜੈ॥*
*ਬਕਰੀ ਸਿੰਘੁ ਇਕਤੈ ਥਾਇ ਰਾਖੇ ਮਨ ਹਰਿ ਜਪਿ ਭ੍ਰਮੁ ਭਉ ਦੂਰਿ ਕੀਜੈ॥*

(ਅੰਗ ੭੩੫)

ਸ਼ੇਰ ਤੇ ਬੱਕਰੀ ਉਸਨੇ ਇਕੱਠੇ ਬੰਨ੍ਹੇ ਹੋਏ ਹਨ। ਇਕੋ ਥਾਂ 'ਤੇ ਪਾਣੀ, ਅੱਗ ਸਭ ਕੁਝ ਇਕੱਠਾ ਕੀਤਾ। ਇਸ ਤੋਂ ਥੋੜ੍ਹਾ ਜਿਹਾ ਹੋਰ ਅੱਗੇ ਅਸੀਂ ਤੁਰੀਏ। ਦੇਖੋ ਕਰਤੇ ਦੀ ਕਿਰਤ ਹੈ ਰਚਨਾ। ਠੀਕ ਹੈ ਕਈ ਵੀਰਾਂ ਉਸ ਕਿਰਤ ਨੂੰ ਸਮਝਣ ਲਈ ਕਈ ਰਾਹਾਂ ਰਾਹੀਂ, ਕਈ ਉਦਾਹਰਨਾਂ ਰਾਹੀਂ ਕਰਤੇ ਤੱਕ ਗਏ ਹਨ। ਬਾਬਾ ਜੀ ਨੇ ਸਿੱਧੀ ਗੱਲ ਮੁਕਾਈ, ਪਿਆਰਿਆ ! ਐਵੇਂ ਕਿਸੇ ਭਟਕਣਾ ਵਿਚ ਨਾ ਪੈ ਜਾਈਂ। ਜੋ ਕੁਝ ਹੈ ਸਿਰਫ਼ ਉਸਨੂੰ ਕਰਤੇ ਦੀ ਦਿੱਤੀ ਹੋਈ ਦਾਤ ਸਮਝ। ਇਹੀ ਕਾਰਨ ਹੈ ਕਿ ਖ਼ਾਲਸੇ ਦਾ ਅਰਥ ਵੀ ਅਸੀਂ ਇਹੀ ਕਰਦੇ ਹਾਂ। ਦੋ ਅਰਥ

ਕੀਤੇ ਜਾਂਦੇ ਹਨ ਇਕ ਤਾਂ ਖਾਲਸ ਦਾ ਅੱਖਰੀ ਅਰਥ ਹੁੰਦਾ ਹੈ ਸ਼ੁੱਧ, ਜਿਸ ਦੇ ਵਿਚ ਕੋਈ ਮੈਲ ਨਹੀਂ ਤੇ ਦੂਜੇ ਖ਼ਾਲਸੇ ਦਾ ਅਰਥ ਕਰਦੇ ਹਨ ਸਿਆਣੇ ਕਿ ਜ਼ਮੀਨ ਦਾ ਉਹ ਟੁੱਕੜਾ ਜਿਸਦਾ ਸੰਬੰਧ ਕਿਸੇ ਚੌਧਰੀ ਨਾਲ, ਕਿਸੇ ਜਾਗੀਰਦਾਰ ਨਾਲ, ਕਿਸੇ ਸਰਪੰਚ ਨਾਲ, ਕਿਸੇ ਨਾਲ ਵੀ ਨਾ ਹੋਵੇ, ਜਿਸ ਜ਼ਮੀਨ ਦੇ ਟੁੱਕੜੇ ਦਾ ਸੰਬੰਧ ਸਿੱਧਾ ਰਾਜੇ ਦੇ ਨਾਲ ਹੋਵੇ।

ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ਅਸੀਂ ਰਚਨਾ ਪੜ੍ਹਦੇ ਹਾਂ। ਉਥੇ ਬਚਨ ਆਉਂਦਾ ਹੈ-

*ਹਰਿ ਸਚੇ ਤਖਤ ਰਚਾਇਆ ਸਤਿ ਸੰਗਤਿ ਮੇਲਾ।*
*ਨਾਨਕ ਨਿਰਭਉ ਨਿਰੰਕਾਰ ਵਿਚਿ ਸਿਧਾਂ ਖੇਲਾ।*
*ਗੁਰੂ ਸਿਮਰਿ ਮਨਾਈ ਕਾਲਕਾ ਖੰਡੇ ਕੀ ਵੇਲਾ।*
*ਪੀਓ ਪਾਹੁਲ ਖੰਡੇਧਾਰ ਹੋਇ ਜਨਮ ਸੁਹੇਲਾ।*
*ਗੁਰ ਸੰਗਤਿ ਕੀਨੀ ਖਾਲਸਾ*

ਜਿਹੜੀ ਗੁਰੂ ਸੰਗਤ ਹੈ, ਕੀ ਪਹਿਲਾਂ ਉਹ ਸ਼ੁੱਧ ਨਹੀਂ ਸੀ ?

*ਗੁਰ ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ।*
*ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥ ੧॥*

(ਵਾਰ ੪੧, ਪ: ੧)

ਗੁਰ ਸੰਗਤ ਕੀਨੀ ਖਾਲਸਾ ਕੀ ਹੈ ? ਇਸਦੇ ਅਰਥ ਇਕ ਵਿਦਵਾਨ ਨੇ ਬੜੇ ਸੋਹਣੇ ਕੀਤੇ ਹਨ। ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਤੱਕ ਮਸੰਦ ਸਿਸਟਮ ਸੀ। ਆਮ ਤੌਰ 'ਤੇ ਇਕ ਸਿੱਖ ਹੁੰਦੇ ਸਨ ਹਜ਼ੂਰੀਏ, ਜਿਹੜੇ ਗੁਰੂ ਜੀ ਦੇ ਕੋਲ ਰਹਿੰਦੇ ਸਨ। ਦੂਜੇ ਥਾਪੇ ਗਏ ਸਨ ਮਸੰਦ। ਆਮ ਬੰਦਾ ਜਿਹੜਾ ਗੁਰੂ ਕੋਲੋਂ ਅਰਦਾਸ ਕਰਵਾਉਣ ਵਾਲਾ ਸੀ, ਉਹ ਪਹਿਲਾਂ ਮਸੰਦ ਕੋਲ ਜਾਂਦਾ ਸੀ ਕਿ ਮੇਰੀ ਤੂੰ ਗੁਰੂ ਤੱਕ ਅਰਦਾਸ ਕਰਾ ਦੇ। ਪਹਿਲਾਂ ਉਹਨਾਂ ਸੰਗਤ ਦੀ ਅਰਦਾਸ ਮਸੰਦਾਂ ਨੇ ਸੁਣਨੀ। ਮਸੰਦਾਂ ਨੇ ਗੁਰੂ ਕੋਲ ਆਉਣਾ। ਜਦੋਂ ਮਸੰਦ ਮਲੀਨ ਬਿਰਤੀ ਵਾਲੇ ਹੋ ਗਏ ਤਾਂ ਗੁਰੂ ਨੇ ਕਿਹਾ, ਨਹੀਂ, ਰਸਤੇ ਵਿਚ ਕਿਸੇ ਮਸੰਦ ਦੀ ਲੋੜ ਨਹੀਂ।

*ਗੁਰ ਸੰਗਤਿ ਕੀਨੀ ਖਾਲਸਾ*

ਹੁਣ ਮੈਂ ਸੰਗਤ ਨੂੰ ਖ਼ਾਲਸਾ ਬਣਾ ਦਿੱਤਾ। ਸਿੱਧਾ ਸੰਬੰਧ ਤੁਹਾਡਾ ਮੇਰੇ ਨਾਲ ਹੈ। ਗੁਰੂ ਨੇ ਸਾਨੂੰ ਸਿੱਧਾ ਕਰਤੇ ਨਾਲ ਜੁੜਨ ਲਈ ਕਿਹਾ। ਪਰ ਕਿਰਤ ਵਿਚੋਂ ਵੀ ਕਰਤੇ ਦੇ ਦੀਦਾਰ ਕਰ। ਹਜ਼ੂਰ ਦਾ ਇਕ ਬਚਨ ਹੈ-

*ਪਹਿਲ ਪੁਰੀਏ ਪੁੰਡਰਕ ਵਨਾ॥ ਤਾ ਚੇ ਹੰਸਾ ਸਗਲੇ ਜਨਾਂ॥*
*ਕ੍ਰਿਸ੍ਨਾ ਤੇ ਜਾਨਊ ਹਰਿ ਹਰਿ ਨਾਚੰਤੀ ਨਾਚਨਾ॥ ੧॥*

*ਪਹਿਲ ਪੁਰਸਾਬਿਰਾ॥ ਅਥੋਨ ਪੁਰਸਾਦਮਰਾ॥*
*ਅਸਗਾ ਅਸ ਉਸਗਾ॥*
*ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ॥੧॥ ਰਹਾਉ॥*
*ਨਾਚੰਤੀ ਗੋਪੀ ਜੰਨਾ॥ ਨਈਆ ਤੇ ਬੈਰੇ ਕੰਨਾ॥*
*ਤਰਕੁ ਨ ਚਾ॥ ਭ੍ਰਮੀਆ ਚਾ॥*
*ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ॥੨॥*
*ਪਿੰਧੀ ਉਭਕਲੇ ਸੰਸਾਰਾ॥*
*ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ॥*
*ਤੂ ਕੁਨ ਰੇ॥ ਮੈ ਜੀ॥ ਨਾਮਾ॥ ਹੋ ਜੀ॥*
*ਆਲਾ ਤੇ ਨਿਵਾਰਣਾ ਜਮ ਕਾਰਣਾ॥੩॥*

(ਅੰਗ ੬੯੩)

ਹਜ਼ੂਰ ਜਿਹੜੀਆਂ ਪੁਰਾਤਨ ਮਨੌਤਾਂ ਸਨ, ਉਹਨਾਂ ਦੀ ਗੱਲ ਕਰਕੇ ਫਿਰ ਸਾਨੂੰ ਕਰਤੇ ਤੱਕ ਲੈ ਗਏ।

ਹਿੰਦੁਸਤਾਨ ਵਿਚ ਸਨਾਤਨ ਵੀਰ ਇਹ ਕਹਿੰਦੇ ਹਨ ਕਿ ਬ੍ਰਹਮਾ ਤੋਂ ਸ੍ਰਿਸ਼ਟੀ ਪੈਦਾ ਹੋਈ ਤੇ ਬ੍ਰਹਮਾ ਕਮਲ ਦੇ ਫੁੱਲ ਤੋਂ ਪੈਦਾ ਹੋਇਆ। ਪਹਿਲਾਂ ਚਿੱਟਾ ਕਮਲ ਦਾ ਫੁੱਲ ਸੀ। ਉਸਦੇ ਵਿਚੋਂ ਬ੍ਰਹਮਾ ਜੀ ਪੈਦਾ ਹੋਏ। ਬ੍ਰਹਮਾ ਜੀ ਨੇ ਸਾਰੀ ਉੱਤਪਤੀ ਕੀਤੀ। ਕ੍ਰਿਸ਼ਨਾ ਦਾ ਇਥੇ ਅੱਖਰੀ ਅਰਥ ਹੈ ਮਾਇਆ। ਕਹਿਣ ਲੱਗੇ ਉਸਦੀ ਮਾਇਆ ਰਾਹੀਂ, ਉਸ ਦੀ ਖੇਡ ਰਾਹੀਂ ਸਭ ਕੁਝ ਬਣ ਗਿਆ ਤੇ ਜਿਸਦੇ ਵਿਚ ਇਹ ਜੀਵ ਨਾਚ ਪਏ ਕਰਦੇ ਹਨ। ਇਹ ਮਨੌਤ ਹੈ, ਪਰ ਉਹ ਭੁਲੇਖੇ ਵਿਚ ਹਨ। ਉਹ ਕਹਿੰਦੇ ਹਨ ਕਿ ਕਮਲ ਦੇ ਫੁੱਲ ਵਿਚੋਂ ਬ੍ਰਹਮਾ ਜੀ ਉਤਪੰਨ ਹੋਏ ਤੇ ਮੈਨੂੰ ਦੱਸੋ ਕਿ ਕਮਲ ਦਾ ਫੁੱਲ ਕਿੰਨੇ ਪੈਦਾ ਕੀਤਾ ? ਫਿਰ ਕਰਤੇ ਵੱਲ ਲੈ ਗਏ। ਉਸ ਵਾਹਿਗੁਰੂ ਜੀ ਨੇ ਆਪਣੇ ਸ਼ਬਦਾਂ ਰਾਹੀਂ ਪਿਆਰਿਉ ! ਸੰਸਾਰ ਦੀ ਮਾਇਆ ਸਿਰਜ ਦਿੱਤੀ। ਇਸ ਨੂੰ ਹਜ਼ੂਰ ਨੇ ਆਸਾ ਦੀ ਵਾਰ ਵਿਚ ਕਿਹਾ ਹੈ–

*ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ॥*
*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*

ਕਰਤੇ ਦੀ ਕਿਰਤ ਨੂੰ ਇਸ ਤੁੱਕ ਵਿਚ ਕਿਤੇ ਪੜ੍ਹ ਕੇ ਦੇਖੋ। ਆਪਣੇ ਆਪ ਨੂੰ ਉਸਨੇ ਆਪ ਸਾਜਿਆ ਤੇ ਚੇਤੇ ਰੱਖਿਉ, ਸਾਜਨ ਵਾਲਾ ਵੀ ਆਪ, ਬਣਾਉਣ ਵਾਲਾ ਵੀ ਆਪ ਤੇ ਸਭ ਕੁਝ ਉਸਨੇ ਹੀ ਸਾਜਿਆ। ਨਾਉ ਵੀ ਉਸਨੇ ਰੱਖਿਆ। ਆਪਣੇ ਤੋਂ ਦੂਜਾ ਸਭ ਕੁਝ ਬਣਾ ਦਿੱਤਾ ਤੇ ਦੂਜਾ ਬਣਾ ਕੇ ਧੱਕਾ ਨਹੀਂ ਮਾਰ ਦਿੱਤਾ। ਕਹਿਣ ਲੱਗੇ–

*ਦੂਜੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*

(ਆਸਾ ਦੀ ਵਾਰ)

ਕਰ ਆਸਨ ਦਾ ਅੱਖਰੀ ਅਰਥ ਹੈ ਆਪਣਾ ਟਿਕਾਣਾ ਇਸਨੇ ਵਿਚ ਬਣਾ ਲਿਆ ਤੇ ਇਸਨੂੰ ਦੇਖਣ ਲੱਗ ਪਿਆ। ਪਿਆਰਿਉ ! ਦੇਖਦਾ ਮਜਬੂਰੀ ਨਾਲ ਨਹੀਂ, ਦੇਖਦਾ ਕਿਸੇ ਹੋਰ ਤਰੀਕੇ ਨਾਲ ਨਹੀਂ, ਉਹ ਪ੍ਰਮਾਤਮਾ ਚਾਅ ਨਾਲ ਇਹ ਸਭ ਕੁਝ ਦੇਖਦਾ ਪਿਆ ਹੈ। ਬੇਨਤੀ ਕਰ ਰਿਹਾ ਹਾਂ ਕਿ ਪਹਿਲਾਂ ਪਹਿਲ ਉਹ ਵਾਹਿਗੁਰੂ ਆਪ ਹੈ। ਜਦੋਂ ਸਾਈਂ ਦਾ ਤੇ ਇਸਦਾ ਮਿਲਾਪ ਹੋਇਆ ਤਾਂ ਕੀ ਬਣਾ ਦਿੱਤਾ ਉਸਨੇ-

*ਹਰਿ ਕਾ ਬਾਗਰਾ ਨਾਚੈ ਪਿੰਦੀ ਮਹਿ ਸਾਗਰਾ॥*

(ਅੰਗ ੬੯੩)

ਪਿੰਦੀ ਦਾ ਅੱਖਰੀ ਅਰਥ ਹੈ ਖੂਹ ਦੀ ਟਿੰਡ। ਕਹਿਣ ਲੱਗੇ, ਹੇ ਪ੍ਰਭੂ ਜੀ ! ਤੁਸੀਂ ਸੰਸਾਰ ਨੂੰ ਬਣਾਇਆ ਤੇ ਖੂਹ ਦੀਆਂ ਟਿੰਡਾਂ ਦੀ ਤਰ੍ਹਾਂ ਜਿਵੇਂ ਪਾਣੀ ਛਲਕਦਾ ਹੈ, ਇਸ ਤਰ੍ਹਾਂ ਜੀਵ ਨੱਚਦੇ ਪਏ ਹਨ। ਇਸਤ੍ਰੀਆਂ ਤੇ ਮਰਦ ਸਾਰੇ ਤੇਰੀ ਖੇਡ ਹਨ, ਨੱਚਦੇ ਪਏ ਹਨ। ਤੇਰੀ ਕੀਰਤੀ ਤਾਂ ਕਰਦਾ ਹਾਂ। ਮੈਂ ਤੇਰੀ ਕਿਰਤ ਤੋਂ ਕੁਰਬਾਨ ਹਾਂ। ਅਗਲਾ ਬਚਨ ਕੀਤਾ ਹੈ ਨਈਆ। ਨਈਆ ਦਾ ਅੱਖਰੀ ਅਰਥ ਹੈ ਨਾਇਕ। ਨਾਇਕ ਦਾ ਅੱਖਰੀ ਅਰਥ ਹੈ ਆਗੂ। ਆਗੂ ਦਾ ਅਰਥ ਹੈ ਕਰਤਾ। ਉਸ ਕਰਤੇ ਦਾ ਸੋਹਿਲਾ ਗਾਉਣਾ ਹੈ ਜਿਸਨੇ ਮਰਦ ਇਸਤ੍ਰੀਆਂ ਬਣਾਏ। ਕਹਿਣ ਲੱਗੇ ਦੱਸ ਮੈਨੂੰ ਕਿਹੜਾ ਹੈ ਜਿਹੜਾ ਰੱਬ ਤੋਂ ਵੱਖਰਾ ਹੈ। *ਤਰਕੁ ਨ ਚਾ॥* ਮੇਰੀ ਕਰਤੇ ਕੀ ਕਿਰਤ 'ਤੇ ਤਰਕ ਨਾ ਕਰੀਂ ਜਾਈਂ। *ਧਰਮੀਆ ਚਾ॥* ਅੰਦਰ ਦੇ ਭਰਮ ਚੁੱਕ ਦੇ, ਕਿਹੜੇ ਭੁਲੇਖਿਆਂ ਵਿਚ ਪੈ ਗਿਆ ਹੈਂ। ਕਹਿਣ ਲੱਗੇ ਕਿ ਜਿੰਨੇ ਵੀ ਬੋਲਦੇ ਪਏ ਹਨ ਦਿਖਾ ਕਿਹੜਾ ਹੈ ਜਿਸਦੇ ਵਿਚ ਰੱਬ ਨਹੀਂ ਬੋਲਦਾ।

ਗੁਰਮੁਖੋ ! ਧਨ ਕਮਾਉਂਦੇ ਹੋ। ਆਪਣਾ ਇਸ ਤੋਂ ਬਿਨਾਂ ਨਹੀਂ ਸਰਦਾ। ਇਸਦੇ ਵਿਚ ਕੋਈ ਸ਼ੱਕ ਨਹੀਂ। ਕਈ ਤਾਂ ਗਾਲ੍ਹਾਂ ਵੀ ਕੱਢਦੇ ਹਨ ਧਨ ਨੂੰ। ਫ਼ਰਕ ਇੰਨਾ ਹੈ ਕਿ ਕੋਈ ਖ਼ੁਸ਼ਾਮਦ ਕਰਕੇ ਜੇਬਾਂ ਭਰ ਜਾਂਦਾ ਹੈ ਤੇ ਕੋਈ ਗਾਲ੍ਹਾਂ ਕੱਢ ਕੇ ਧਨ ਨਾਲ ਜੇਬਾਂ ਭਰਦਾ ਹੈ, ਪਰ ਭਰਦੇ ਦੋਨੋਂ ਹਨ। ਸੱਪ ਜ਼ਹਿਰ ਨਾਲ ਭਰਿਆ ਹੈ ਪਰ ਉੱਨੀ ਦੇਰ ਤੱਕ ਜਿੰਨੀ ਦੇਰ ਤੱਕ ਉਹ ਜੰਗਲ ਵਿਚ ਵਿਚਰਦਾ ਹੈ ਤੇ ਜਿਸ ਦਿਨ ਸਪੇਰਾ ਮੰਤਰ ਨਾਲ ਸੱਪ ਨੂੰ ਕੀਲ ਲਏ ਤਾਂ ਚੇਤੇ ਰੱਖਿਉ, ਪਟਾਰੀ ਵਿਚ ਪਾਇਆ ਹੋਇਆ ਸੱਪ ਸਪੇਰੇ ਦੀ ਰੋਜ਼ੀ ਬਣ ਜਾਂਦਾ ਹੈ। ਉਹੀ ਸੱਪ ਜਿਹੜਾ ਡੰਗ ਮਾਰੇ ਤਾਂ ਬੱਚੇ ਦੀ ਮੌਤ ਹੋ ਸਕਦੀ ਹੈ ਤੇ ਜਿਹੜਾ ਸਪੇਰਾ ਹੈ ਉਹ ਆਪਣੀ ਧੀ ਦੇ ਦਾਜ ਵਿਚ ਵੀ ਸੱਪ ਦੀ ਪਟਾਰੀ ਦਿੰਦਾ ਹੈ। ਉੱਨੀ ਦੇਰ ਤੱਕ ਹੀ ਇਹ ਦੁਖਦਾਈ ਸੀ, ਜਿੰਨੀ ਦੇਰ ਤੱਕ ਗਾਰੜੀ ਮੰਤਰ ਨਹੀਂ ਸੀ। ਜਿਸਦੇ ਕੋਲ ਗਾਰੜੀ ਮੰਤਰ ਹੈ, ਸੱਪ ਵੀ ਉਸਦਾ ਸੇਵਾਦਾਰ ਹੈ। ਜਿਸਦੇ ਮੂੰਹ ਵਿਚ ਗੁਰੂ ਹੈ, ਚੇਤੇ ਰੱਖਿਉ, ਮਾਇਆ ਉਸਦੀ ਦਾਸੀ ਹੈ ਅਤੇ ਜਿਸਦੇ ਮੂੰਹ ਵਿਚੋਂ ਗੁਰੂ ਨਿਕਲ ਜਾਏ, ਮਾਇਆ ਉਸਦੀ ਮਾਲਕ ਹੈ। ਹਜ਼ੂਰ ਨੇ

ਕਿਹਾ ਜੇ ਧਨ ਕਮਾਉਂਦਾ ਹੈਂ ਤਾਂ ਚੇਤੇ ਰੱਖੀਂ, ਧਨ ਨਾਲ ਧਰਮ ਨੂੰ ਕਦੀ ਭੁੱਲੀਂ ਨਾ। ਜੇ ਤੂੰ ਕਿਰਤ ਕਰਦਾ ਹੈਂ ਤਾਂ ਕਿਰਤ ਨਾਲ ਪ੍ਰਮਾਤਮਾ ਦੀ ਕੀਰਤੀ ਕਦੀ ਭੁੱਲੀਂ ਨਾ। ਜੇ ਪ੍ਰਮਾਤਮਾ ਨੇ ਤੈਨੂੰ ਮਾਇਆ ਦਿੱਤੀ ਤਾਂ ਅਰਦਾਸ ਕਰੀਂ ਕਿ ਮੇਰੀ ਝੋਲੀ ਵਿਚ ਮਾਇਆ ਦੇ ਨਾਲ ਮਇਆ ਵੀ ਪਾ।

*ਛਿਅ ਘਰ ਛਿਅ ਗੁਰ ਛਿਅ ਉਪਦੇਸ॥*

ਗੁਰਮੁਖੋ ! ਧਨ ਨਾਲ ਧਰਮ ਮੰਗੀਏ, ਕਿਰਤ ਨਾਲ ਕੀਰਤੀ ਮੰਗੀਏ, ਮਾਇਆ ਦੇ ਨਾਲ ਮਇਆ ਮੰਗੀਏ। ਮਇਆ ਦਾ ਅੱਖਰੀ ਅਰਥ ਹੈ ਕ੍ਰਿਪਾ। ਹਜ਼ੂਰ ਕਹਿ ਰਹੇ ਹਨ-

*ਕੇਸਵਾ ਬਚਉਨੀ ਅਈਏ ਮਈਏ ਏਕ ਆਨ ਜੀਉ॥*

ਦੇਖ ਪ੍ਰਮਾਤਮਾ ਦੀ ਕਿਰਤ। ਬਾਬਾ ਨਾਮਦੇਵ ਜੀ ਕਹਿੰਦੇ ਹਨ ਕਿ ਅਸੀਂ ਖੂਹ ਦੀਆਂ ਟਿੰਡਾਂ ਦੀ ਤਰ੍ਹਾਂ ਛੱਲਕਦੇ ਹਾਂ ਤੇ ਦੇਖੋ ਕਿੰਨੇ ਛੱਲਕਦੇ ਹਾਂ। ਬੜੀ ਸੋਹਣੀ ਉਦਾਹਰਨ ਲਈ। ਥੋੜੀ ਜਿਹੀ ਕੋਈ ਚੀਜ਼ ਪ੍ਰਾਪਤ ਹੋ ਜਾਏ ਤਾਂ ਛਲਕ ਛਲਕ ਕੇ ਅਸੀਂ ਬਾਹਰ ਪੈਂਦੇ ਹਾਂ। ਭਾਂਡੇ ਛੋਟੇ ਹਨ, ਕਈ ਵਾਰੀ ਦਾਤਾਂ ਵੱਡੀਆਂ ਪੈ ਜਾਂਦੀਆਂ ਹਨ।

*ਪਿੰਦੀ ਉਭਕਲੇ ਸੰਸਾਰਾ॥*
*ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ॥*

ਤੇਰੇ ਦਰਵਾਜ਼ੇ 'ਤੇ ਆ ਗਿਆ ਹਾਂ। ਜਿਹੜਾ ਬੰਦਾ ਕਰਤੇ.ਦੀ ਕੀਰਤੀ ਕਰਦਾ ਹੈ, ਉਹ ਦਰਵਾਜ਼ੇ ਤੱਕ ਪਹੁੰਚਦਾ ਹੈ ਤੇ ਕੀਰਤੀ ਕਰਨ ਵਾਲੇ ਦੀ ਕਰਤਾ ਆਵਾਜ਼ ਸੁਣ ਲੈਂਦਾ ਹੈ।

*ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ॥*
*ਤੂ ਕੁਨ ਰੇ॥*

ਤੂੰ ਕੌਣ ਹੈਂ ? ਕੀਰਤੀ ਕਰਨ ਵਾਲਾ ਕਹਿੰਦਾ ਹੈ-

*ਮੈ ਜੀ॥ ਨਾਮਾ॥*

ਨਾਲ ਹੀ ਉਸਨੇ ਬੇਨਤੀ ਕੀਤੀ-

*ਹੋ ਜੀ॥ ਆਲਾ ਤੇ ਨਿਵਾਰਣਾ*

ਆਲਾ ਦਾ ਅੱਖਰੀ ਅਰਥ ਹੈ ਸੰਸਾਰ। ਸੰਸਾਰ ਦੇ ਦੁੱਖਾਂ ਤੋਂ ਬਚਾਅ ਲੈ।

*ਜਮ ਕਾਰਣਾ॥ ੩॥*

(ਅੰਗ ੬੯੩)

ਕ੍ਰਿਪਾ ਕਰ ਜਮਾਂ ਦੀ ਮਾਰ ਤੋਂ ਬਚਾ ਲੈ। ਕਰਤੇ ਨੇ ਕਿਰਤ ਰੱਚੀ। ਕਿਰਤ ਨੂੰ ਦੇਖਕੇ ਭਗਤਾਂ ਨੇ ਕੀਰਤੀ ਕੀਤੀ ਤੇ ਜਿਨ੍ਹਾਂ ਨੇ ਕੀਰਤੀ ਕੀਤੀ, ਉਹਨਾਂ ਨੇ ਅੰਦਰ ਦਾ ਵੈਰ ਵੀ ਗਵਾ

ਇਹਨਾਂ ਸਾਰਿਆਂ ਦਾ ਜਿਹੜਾ ਸ਼੍ਰੋਮਣੀ ਗੁਰੂ ਹੈ ਉਹ ਇਕ ਪਰੀਪੂਰਨ ਪ੍ਰਮਾਤਮਾ ਹੈ। ਵੇਸ ਅਨੇਕ॥ ਜਿਹੜੇ ਛੇ ਸ਼ਾਸਤਰ ਹਨ ਇਹ ਵੀ ਉਸਦੇ ਵੇਸ ਹਨ। ਵੇਸ ਉਸਦੇ ਅਨੇਕਾਂ ਹਨ, ਪਰ ਚੇਤੇ ਰੱਖਿਉ, ਹੈ ਉਹ ਇਕ। ਉਦਾਹਰਨ ਦੇ ਤੌਰ 'ਤੇ ਬਾਦਸ਼ਾਹ ਨੇ ਅਨੇਕਾਂ ਪੁਸ਼ਾਕਾਂ ਬਣਾਈਆਂ। ਕਿਸੇ 'ਤੇ ਕੋਈ ਰੰਗ, ਕਿਸੇ 'ਤੇ ਕੋਈ ਰੰਗ, ਕਿਸੇ 'ਤੇ ਕੋਈ ਕਢਾਈ ਕਰਾਈ। ਚੇਤੇ ਰੱਖਿਉ, ਪੁਸ਼ਾਕਾਂ ਅਲਮਾਰੀ ਵਿਚ ਸੈਂਕੜੇ ਹੋ ਸਕਦੀਆਂ ਹਨ, ਪਰ ਪਾਉਣ ਵਾਲਾ ਕੇਵਲ ਇਕੋ ਹੈ। ਹੇ ਮੇਰੇ ਸਾਈਂ ! ਕੋਈ ਦੇਵ ਕਹੇ, ਕੋਈ ਕਤੇਬ ਕਹੇ, ਕੋਈ ਅਲਾਹ ਕਹੇ, ਕੋਈ ਰਾਮ ਕਹੇ, ਕੋਈ ਰਹੀਮ ਕਹੇ, ਸੁਲਤਾਨ ਮੇਰਿਆ ! ਇਹ ਤੇਰੇ ਵੱਖਰੇ-ਵੱਖਰੇ ਵੇਸ ਹਨ।

ਇਕ ਵਾਰੀ ਕੋਈ ਬੰਦਾ ਦਲੀਲ ਨਾਲ ਸਿੱਧ ਕਰਦਾ ਸੀ ਕਿ ਰੱਬ ਨਾਮ ਦੀ ਕੋਈ ਚੀਜ਼ ਨਹੀਂ। ਉਸ ਨੂੰ ਕਿਸੇ ਸਾਧੂ ਕੋਲ ਲੈ ਗਏ। ਧਰਮ ਜਿਹੜਾ ਹੈ ਸੱਚ ਜਾਣਿਉ, ਇਸ ਦੀ ਕਿੰਨੀ ਕੁ ਵਿਆਖਿਆ ਕਰ ਲਉਗੇ। ਗੁਰਮੁਖੋ ! ਅੰਦਰ ਨੂੰ ਕੇਵਲ ਅਨੁਭਵ ਵਿਚ ਮਾਣਿਆ ਜਾਂਦਾ ਹੈ। ਕਿੰਨੀ ਕੁ ਸ਼ਰਧਾ ਨਾਲ ਇਸਦੀ ਵਿਆਖਿਆ ਕਰਾਂਗੇ। ਕਬੀਰ ਸਾਹਿਬ ਨੇ ਜਦੋਂ ਕਿਹਾ-

*ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥*
*ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥*

(ਅੰਗ ੧੩੭੦)

ਰਹੁ, ਮੈਂ ਰਹਿੰਦਾ ਹਾਂ। ਉਹਨਾਂ ਕਿਹਾ ਕਿ ਜਿਥੇ ਰਹਿੰਦਾ ਹੈਂ, ਫਿਰ ਦੱਸ ਉਥੇ ਕਿਹੋ ਜਿਹਾ ਸੁਆਦ ਸੀ ? ਆਪ ਜੀ ਸ਼ਿਮਲੇ ਰਹਿੰਦੇ ਹੋ, ਕੋਈ ਆਪ ਜੀ ਨੂੰ ਪੁੱਛੇ ਕਿ ਸ਼ਿਮਲੇ ਦਾ ਮੌਸਮ ਕੀ ਹੈ ? ਆਪ ਜੀ ਦੱਸੋਗੇ ਕਿ ਇਨ੍ਹਾਂ ਮਹੀਨਿਆਂ ਵਿਚ ਇਹ ਕੁਝ, ਪਰ ਜਿਹੜੇ ਚਰਨ ਕਮਲਾਂ ਵਿਚ ਰਹਿੰਦੇ ਹਨ, ਉਹ ਕੇਵਲ ਮਾਣ ਸਕਦੇ ਹਨ, ਦੱਸ ਨਹੀਂ ਸਕਦੇ। ਕਹਿਣ ਲੱਗੇ-

*ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨ॥*

(ਅੰਗ ੧੩੭੦)

ਕਰਤੇ ਦੇ ਵੇਸ ਹਨ। ਮੈਂ ਬੇਨਤੀ ਕਰਾਂ, ਉਹ ਕਹਿੰਦਾ ਹੈ ਕਿ ਰੱਬ ਨਹੀਂ। ਹਰ ਇਕ ਥਾਂ 'ਤੇ ਦਲੀਲ ਨਾਲ ਵੱਡੇ ਤੋਂ ਵੱਡੇ ਵਿਦਵਾਨ ਉਸਨੇ ਹਰਾ ਦਿੱਤੇ। ਕਹਿੰਦਾ ਹੈ ਕਿ ਪ੍ਰਮਾਤਮਾ ਨਾਮ ਦੀ ਕੋਈ ਚੀਜ਼ ਨਹੀਂ। ਲੋਕ ਝੂਠ ਬੋਲਦੇ ਹਨ। ਉਸਨੂੰ ਫ਼ਕੀਰ ਕੋਲ ਲੈ ਗਏ। ਕਹਿਣ ਲੱਗੇ ਫ਼ਕੀਰ ਬਾਬਾ ! ਇਸਦੀ ਤਸੱਲੀ ਕਰਾ। ਇਹ ਕਹਿੰਦਾ ਹੈ ਪ੍ਰਮਾਤਮਾ ਨਾਮ ਦੀ ਕੋਈ ਚੀਜ਼ ਨਹੀਂ। ਉਹ ਕਹਿੰਦਾ ਹੈ, ਬੇਟਾ ਕਿਉਂ ? ਉਸ ਨੇ ਦਲੀਲਾਂ ਦੇਣੀਆਂ ਸ਼ੁਰੂ ਕੀਤੀਆਂ। ਇਕ ਇਕ ਸ਼ਬਦ ਉਸਦਾ ਬੜਾ ਅੰਦਰ ਨੂੰ ਵਿੰਨ੍ਹਣ ਵਾਲਾ ਸੀ। ਪੂਰੇ ਤਿੰਨ-ਚਾਰ ਘੰਟੇ ਬੋਲ ਕੇ ਉਸਨੇ ਸਿੱਧ ਕੀਤਾ ਕਿ ਰੱਬ ਕੋਈ ਨਹੀਂ। ਉਸ ਸਾਧੂ ਨੇ ਉਸਦੇ ਚਰਨ ਫੜ ਕੇ ਕਿਹਾ ਕਿ ਅੱਗੇ ਮੈਂ ਵੀ ਕਹਿੰਦਾ ਸੀ ਕਿ ਰੱਬ ਹੈ, ਪਰ ਅਨੁਭਵ ਨਹੀਂ ਸੀ। ਸੱਚ ਜਾਣੀ, ਅੱਜ ਤੈਨੂੰ ਸੁਣ

ਕੇ ਪਤਾ ਲੱਗਾ ਕਿ ਰੱਬ ਹੈ। ਉਹ ਕਹਿੰਦਾ ਹੈ ਹੱਦ ਹੋ ਗਈ, ਮੈਂ ਦਲੀਲ ਦੇ ਰਿਹਾ ਹਾਂ ਕਿ ਰੱਬ ਨਹੀਂ। ਕਹਿੰਦਾ ਹੈ ਕਿ ਮੈਂ ਇਕੋ ਦੱਮ ਉਸਦੇ ਸ਼ੁਕਰ ਵਿਚ ਜੁੜ ਗਿਆ ਕਿ ਪ੍ਰਮਾਤਮਾ! ਇਹੋ ਜਿਹੇ ਵੀ ਪੈਦਾ ਕੀਤੇ ਹਨ ਜਿਨ੍ਹਾਂ ਨੂੰ ਇੰਨਾ ਗਿਆਨ ਦਿੱਤਾ ਹੈ ਕਿ ਤੈਨੂੰ ਮੰਨਣ ਤੋਂ ਹੀ ਇਨਕਾਰ ਕਰਦੇ ਪਏ ਹਨ। ਕੁਰਬਾਨ ਹਾਂ ਕਿ ਇੰਨਾ ਗਿਆਨਵਾਨ ਬੰਦਾ। ਉਹ ਸਾਧੂ ਦੇ ਚਰਨ ਫੜ ਕੇ ਰੋ ਪਿਆ। ਕਹਿੰਦਾ ਹੈ, ਬਾਬਾ! ਮੈਂ ਐਵੇਂ ਦਲੀਲਾਂ ਦਿੰਦਾ ਸੀ। ਸੱਚ ਜਾਣੀ ਅੱਜ ਤੂੰ ਮਿਲਿਆ ਤੇ ਜਿਸਦਾ ਇਕ ਸ਼ਬਦ ਮੈਨੂੰ ਆਸਤਕ ਬਣਾ ਗਿਆ।

ਹਜ਼ੂਰ ਨੇ ਇਕ ਬਚਨ ਕਿਹਾ ਕਿ ਦੇਖੋ ਗੁਰੂ ਕਲਗੀਧਰ ਪਾਤਿਸ਼ਾਹ ਜੀ ਵੱਲ। ਕਿਉਂਕਿ ਅਸੀਂ ਇਕ ਪਾਸਾ ਰੱਖਦੇ ਹਾਂ ਕਿ ਸ਼ਸਤਰ ਫੜੇ। ਕਿਸ ਲਈ ਫੜੇ ? ਕਿਸੇ ਦੀ ਜ਼ਮੀਨ ਖੋਹਣ ਲਈ ? ਕਿਸੇ ਦੀ ਧੀ-ਭੈਣ ਦੀ ਇੱਜ਼ਤ ਨੂੰ ਹੱਥ ਪਾਉਣ ਲਈ ? ਬਿਲਕੁਲ ਨਹੀਂ। ਸ਼ਸਤਰ ਫੜੇ ਕਿ ਕੋਈ ਸ਼ਸਤਰ ਨਾਲ ਕਿਸੇ ਦਾ ਜਨੇਊ ਨਾ ਲਾਹ ਸਕੇ। ਕੋਈ ਸ਼ਸਤਰ ਨਾਲ ਕਿਸੇ ਦਾ ਮੰਦਿਰ ਨਾ ਢਾਹ ਸਕੇ ਤੇ ਕੋਈ ਸ਼ਸਤਰ ਨਾਲ ਕਿਸੇ ਦੀ ਧੀ-ਭੈਣ ਦੀ ਪੱਤ ਨਾ ਲੁੱਟ ਸਕੇ। ਹਜ਼ੂਰ ਨੇ ਔਰੰਗਜ਼ੇਬ ਨੂੰ ਕਿਹਾ ਕਿ ਮੈਂ ਮਜਬੂਰ ਹੋ ਕੇ ਸ਼ਸਤਰ ਚੁੱਕੇ ਹਨ। ਤੂੰ ਕਹੇਂਗਾ ਕਿ ਦਰਵੇਸ਼ ਕਿਰਪਾਨਾਂ ਫੜ ਕੇ ਆ ਗਿਆ ਹੈ ਤੇ ਨਾਲ ਬਾਬਾ ਜੀ ਨੇ ਜ਼ਫ਼ਰਨਾਮੇ ਵਿਚ ਬਚਨ ਕਿਹਾ ਕਿ ਮਤ ਆਪਣੇ ਆਪ ਨੂੰ ਈਮਾਨਦਾਰ ਕਹਿ, ਤੇਰੇ ਵਰਗਾ ਬੇਈਮਾਨ ਕੋਈ ਨਹੀਂ। ਧਰਮੀ ਬੰਦਾ ਧਰਮ ਦੀ ਗੱਲ ਕਰੇਗਾ। ਇਕ ਬਚਨ ਇਹ ਵੀ ਕਿਹਾ ਕਿ ਕੁਰਾਨ ਨਾ ਮੈਂ ਪੜ੍ਹਾਂ, ਸਿਜਦਾ ਨਾ ਮੈਂ ਕਰਾਂ, ਪਰ ਚੇਤੇ ਰੱਖੀਂ, ਜਿਹੜਾ ਵਿਸ਼ਵਾਸ ਤੂੰ ਬਣਾਇਆ ਹੈ। ਕੁਰਾਨ ਨੂੰ ਮੈਂ ਮਾੜਾ ਨਹੀਂ ਕਹਿੰਦਾ। ਜੇ ਮੈਂ ਗੁਪਤ ਵੀ ਕੁਰਾਨ ਦੀ ਕਸਮ ਚੁੱਕੀ ਹੁੰਦੀ ਤਾਂ ਮੇਰਾ ਸਾਰਾ ਪਰਿਵਾਰ ਚਲਾ ਜਾਂਦਾ, ਪਰ ਮੈਂ ਜ਼ਬਾਨ ਤੋਂ ਪਿੱਛੇ ਨਹੀਂ ਸੀ ਹੱਟਣਾ। ਜਿਸ ਮੁਹੰਮਦ ਸਾਹਿਬ ਦਾ ਵਾਸਤਾ ਦਿੰਦਾ ਹੈਂ, ਤੈਨੂੰ ਉਸ ਉੱਪਰ ਵੀ ਭਰੋਸਾ ਨਹੀਂ। ਉਸ ਗੁਰੂ ਨੇ ਜਦੋਂ ਸਰਵ-ਵਿਆਪਕਤਾ ਦੀ ਗੱਲ ਕੀਤੀ ਤਾਂ ਆਨੰਦ ਆ ਗਿਆ। ਕਹਿਣ ਲੱਗੇ ਗੁਰਮੁਖਾ! ਕਰਤੇ ਦੇ ਕੇਤੇ ਵੇਸ ਕੀ ਹਨ ? ਛੇ ਸ਼ਾਸਤਰ, ਛੀਆਂ ਦੇ ਛੇ ਰਚੈਤਾ, ਛੀਆਂ ਦੇ ਛੇ ਉਪਦੇਸ਼, ਪਰ

*ਗੁਰੁ ਗੁਰੁ ਏਕੋ ਵੇਸ ਅਨੇਕ॥*

ਅੱਗ ਬਲੀ, ਅੱਗ ਦੇ ਵਿਚੋਂ ਹਜ਼ਾਰਾਂ ਨਿੱਕੀਆਂ ਨਿੱਕੀਆਂ ਚਿੰਗਾੜੀਆਂ ਨਿਕਲੀਆਂ। ਕਹਿਣ ਲੱਗੇ ਕਿ ਜਿਥੋਂ ਨਿਕਲੀਆਂ, ਉਹ ਇਕ ਹੀ ਅੱਗ ਹੈ। ਇਕ ਅੱਗ ਵਿਚੋਂ ਹਜ਼ਾਰਾਂ ਨਿੱਕੀਆਂ ਨਿੱਕੀਆਂ ਚਿੰਗਾੜੀਆਂ ਨਿਕਲ ਆਈਆਂ। ਇਹ ਗੱਲ ਵੱਖਰੀ ਹੈ ਕਿ ਵੱਖ ਹੋ ਗਈਆਂ, ਪਰ ਚੇਤੇ ਰੱਖੀਂ ਵੱਖ ਹੋ ਕੇ ਵੀ ਉਹਨਾਂ ਵਿਚ ਉਹ ਕੁਝ ਹੈ ਜਿਹੜਾ ਅੱਗ ਵਿਚ ਹੈ। ਉਹ ਅੱਗ ਦਾ ਰੂਪ ਹਨ, ਅੱਗ ਵਰਗੀਆਂ ਹਨ। ਸਮੁੰਦਰ ਇਕ ਹੈ, ਨਦੀ ਇਕ ਹੈ, ਲਹਿਰਾਂ ਵਿਚੋਂ ਹਜ਼ਾਰਾਂ ਨਿਕਲਦੀਆਂ ਹਨ, ਪਰ ਯਾਦ ਰੱਖੀਂ, ਲਹਿਰਾਂ ਹਜ਼ਾਰਾਂ ਹੋ ਸਕਦੀਆਂ ਹਨ, ਪਰ ਸਮੁੰਦਰ ਹਜ਼ਾਰਾਂ ਨਹੀਂ। ਜ਼ਮੀਨ ਦੀ ਮਿੱਟੀ ਵਿਚੋਂ ਸੈਂਕੜੇ ਹਜ਼ਾਰਾਂ ਕਣ ਉੱਡ ਸਕਦੇ ਹਨ, ਪਰ ਚੇਤੇ ਰੱਖੀਂ, ਜ਼ਮੀਨ ਇਕ ਹੀ ਹੈ, ਜਿਥੋਂ ਉੱਠੇ ਹਨ। ਭਾਈ ਨੰਦ ਲਾਲ ਜੀ ਨੇ

ਇਕ ਦਿਨ ਬਚਨ ਕੀਤਾ, ਚੋਜੀ ਪ੍ਰੀਤਮ ! ਤੁਸੀਂ ਮੇਰੇ 'ਤੇ ਕ੍ਰਿਪਾ ਕੀਤੀ, ਮੈਨੂੰ ਦਰਸ਼ਨ ਦੇ ਦਿੱਤੇ। ਕਿਹੜੇ ? ਕਹਿਣ ਲੱਗੇ ਜੇ ਭਗਵੇਂ ਕੱਪੜੇ ਪਾ ਕੇ ਆ ਜਾਏਂ, ਮੈਂ ਤਾਂ ਵੀ ਤੈਨੂੰ ਪਹਿਚਾਣ ਲਵਾਂਗਾ। ਜੇ ਤੂੰ ਬਾਂਗ ਦੇਣ ਵਾਲਾ ਸ਼ਰਈ ਬਣ ਕੇ ਆ ਜਾਵੇਂ, ਮੈਂ ਤਾਂ ਵੀ ਤੈਨੂੰ ਪਹਿਚਾਣਾਂਗਾ। ਜੇ ਮਸਤਾਨਾ ਫ਼ਕੀਰ ਬਣ ਕੇ ਆ ਜਾਏਂ, ਮੈਂ ਤਾਂ ਵੀ ਤੈਨੂੰ ਪਹਿਚਾਣ ਲਵਾਂਗਾ, ਕਿਉਂਕਿ ਤੂੰ ਕਰਤਾ ਹੈਂ। ਮੈਂ ਤੇਰੇ ਵੇਸਾਂ ਨੂੰ ਸਮਝ ਗਿਆ ਹਾਂ-

*ਗਾਹਿ ਸੂਫੀ ਗਾਹਿ ਜ਼ਾਹਦ ਗਾਹਿ ਕਲੰਦਰ ਮੇ ਸ਼ਵਦ॥*
*ਰੰਗਹਾਇ ਮੁਖ਼ਤਲਿਫ਼ ਦਾਰਦ ਬੁਤਿ ਅੱਯਾਰਿ ਮਾ॥*

ਮੇਰੇ ਛੱਲੀਏ ਸੱਜਣ ! ਬਾਹਰ ਦੇ ਵੇਸ ਬਦਲੇਂਗਾ ਪਰ ਅੰਦਰੋਂ ਤਾਂ ਮੈਂ ਤੈਨੂੰ ਜਾਣਦਾ ਹਾਂ। ਹਜ਼ੂਰ ਕਹਿਣ ਲੱਗੇ-

*ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥*
*ਸੋ ਘਰੁ ਰਾਖੁ ਵਡਾਈ ਤੋਇ॥ ੧॥ ਰਹਾਉ॥*

ਇਥੇ ਵਿਦਵਾਨਾਂ ਦੇ ਅਰਥ ਦੋ ਧਾਰਾਵਾਂ ਦੇ ਹਨ। ਇਕ ਗੁਰਮੁਖ ਪਿਆਰੇ ਅਰਥ ਕਰਦੇ ਹਨ ਬਾਬਾ ਦਾ ਅਰਥ ਹੈ ਪ੍ਰਮਾਤਮਾ। ਹੇ ਪ੍ਰਮਾਤਮਾ ਤੇ ਨਾਲ ਇਹ ਵੀ ਕਰਦੇ ਹਨ ਹੇ ਭਾਈ ! ਇਥੇ ਘਰਿ ਦਾ ਅਰਥ ਕਰਦੇ ਹਨ ਸਤਿਸੰਗਤ। ਜਿਸ ਘਰ ਵਿਚ ਕਰਤੇ ਦੀ ਕੀਰਤੀ ਹੋਵੇ, ਉਸ ਸਤਿਸੰਗਤ ਘਰ ਵਿਚ ਮੈਨੂੰ ਰੱਖ। ਅਸੀਂ ਤੇਰੀ ਵਡਿਆਈ ਕਰੀਏ। ਪਰ ਭਾਈ ਸਾਹਿਬ ਜੋਗਿੰਦਰ ਸਿੰਘ ਜੀ ਤਲਵਾੜਾ, ਭਾਈ ਸਾਹਿਬ ਭਾਈ ਵੀਰ ਸਿੰਘ ਜੀ ਗੁਰਮੁਖ ਪਿਆਰੇ ਉਹਨਾਂ ਤੋਂ ਇਲਾਵਾ ਹੋਰ ਵੀ ਖ਼ਾਸ ਕਰਕੇ ਡਾ: ਤਾਰਨ ਸਿੰਘ ਜੀ ਉਹ ਇਕ ਗੱਲ ਕਹਿੰਦੇ ਹਨ ਕਿ ਜੇ ਪ੍ਰਕਰਨ ਅਨੁਸਾਰ ਅਰਥ ਕਰੀਏ ਤਾਂ ਅਰਥ ਸਤਿਸੰਗਤ ਸ਼ਾਇਦ ਨਾ ਬਣਨ। ਛੇ ਘਰਾਂ ਦੀ ਜਿਹੜੀ ਗੱਲ ਚੱਲਦੀ ਪਈ ਹੈ ਪ੍ਰਕਰਨ ਉਸ ਘਰ ਦਾ ਹੈ, ਸ਼ਾਸਤਰ ਦਾ, ਸੰਗਤ ਦਾ ਨਹੀਂ। ਹੇ ਭਾਈ। *ਬਾਬਾ ਜੈ ਘਰਿ* ਜਿਸ ਸ਼ਾਸਤਰ ਵਿਚ, ਜਿਸ ਗ੍ਰੰਥ ਵਿਚ ਜਿਸ ਪੋਥੀ ਵਿਚ

*ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥*

ਕਰਤੇ ਦੀ ਕੀਰਤੀ ਹੋਵੇ,

*ਸੋ ਘਰੁ ਰਾਖ ਵਡਾਈ ਤੋਇ॥*

ਉਸ ਘਰ ਨੂੰ ਹਿਰਦੇ ਵਿਚ ਟਿਕਾਅ ਕੇ ਰੱਖੀਂ। ਉਸ ਉਪਦੇਸ਼ ਨੂੰ ਕਮਾਈਂ ਤਾਂ ਇਸ ਦੇ ਨਾਲ ਤੇਰੀ ਵਡਿਆਈ ਹੋਵੇਗੀ। ਹੁਣ ਬਾਣੀ ਵਿਚ ਦਰਸ਼ਨ ਕਰ। ਹਜ਼ੂਰ ਕਹਿੰਦੇ ਹਨ ਕਿ ਧਰਮ ਗ੍ਰੰਥ ਮਾੜੇ ਨਹੀਂ। ਅਸਲ ਵਿਚ ਵਿਆਖਿਆ ਕਰਨ ਵਾਲੇ ਕਈ ਵਾਰੀ ਆਪਣੀ ਕਾਰਜ ਸਿੱਧੀ ਕਰ ਜਾਂਦੇ ਹਨ-

*ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ*

ਪੜ੍ਹਨ ਵਾਲਿਆਂ ਨੇ ਇੰਨੀ ਕੁ ਗੱਲ ਕਹਿ ਦਿੱਤੀ ਕਿ ਇਹ ਪੁੰਨ ਤੇ ਇਹ ਪਾਪ, ਪਰ

*ਤਤੈ ਸਾਰ ਨਾ ਜਾਣੀ॥*

(ਅੰਗ ੯੨੦)

ਤੱਤ ਵਾਲੇ ਪਾਸੇ ਕਿਉਂ ਨਹੀਂ ਗਏ। ਰੋਜ਼ ਤੁਸੀਂ ਪੜ੍ਹਦੇ ਹੋ-

*ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ॥*

(ਅੰਗ ੯੧੯)

ਸੁਣਦਾ ਕਿਉਂ ਨਹੀਂ।

*ਚਾਰਿ ਪੁਕਾਰਹਿ ਨਾ ਤੂ ਮਾਨਹਿ॥*
*ਖਟੁ ਭੀ ਏਕਾ ਬਾਤ ਵਖਾਨਹਿ॥*
*ਦਸ ਅਸਟੀ ਮਿਲਿ ਏਕੋ ਕਹਿਆ॥*
*ਤਾ ਭੀ ਜੋਗੀ ਭੇਦੁ ਨ ਲਹਿਆ॥*

(ਅੰਗ ੮੮੬)

ਚਾਰ ਵੇਦ ਕਹਿੰਦੇ ਹਨ, ਕਿਉਂ ਨਹੀਂ ਮੰਨਦਾ ?

*ਚਾਰਿ ਪੁਕਾਰਹਿ ਨਾ ਤੂ ਮਾਨਹਿ॥*
*ਖਟੁ ਭੀ ਏਕਾ ਬਾਤ ਵਖਾਨਹਿ॥*

ਛੇ ਸ਼ਾਸਤਰ, ਸ਼ਾਸਤਰ ਵੀ ਇਹ ਗੱਲ ਕਹਿੰਦੇ ਪਏ ਹਨ। ਦਸ ਅਸਟੀ, ਦੱਸ ਤੇ ਅਸਟੀ ਦਾ ਅਰਥ ਹੈ ਅਠਾਰ੍ਹਾਂ ਪੁਰਾਨ ਕਹਿੰਦੇ ਹਨ।

*ਦਸ ਅਸਟੀ ਮਿਲਿ ਏਕੋ ਕਹਿਆ॥*
*ਤਾ ਭੀ ਜੋਗੀ ਭੇਦੁ ਨ ਲਹਿਆ॥*

ਇੰਨੇ ਗ੍ਰੰਥ ਪੁਕਾਰਦੇ ਪਏ ਹਨ, ਤੂੰ ਫਿਰ ਵੀ ਅੰਦਰ ਦਾ ਭੇਦੀ ਨਾ ਬਣਿਆ। ਹਜ਼ੂਰ ਨੇ ਕਿਹਾ-

*ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ॥*

ਤੇ ਜੇ ਅਸੀਂ ਮੰਨਦੇ ਨਹੀਂ ਤਾਂ-

*ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ॥*

(ਅੰਗ ੭੬੧)

*ਪੜਿ ਪੁਸਤਕ ਸੰਧਿਆ ਬਾਦੰ॥*
*ਸਿਲ ਪੂਜਸਿ ਬਗੁਲ ਸਮਾਧੰ॥*

*ਮੁਖਿ ਝੂਠ ਬਿਭੂਖਣ ਸਾਰੰ॥*
*ਤ੍ਰੈਪਾਲ ਤਿਹਾਲ ਬਿਚਾਰੰ॥*
*ਗਲਿ ਮਾਲਾ ਤਿਲਕ ਲਿਲਾਟੰ॥*
*ਦੁਇ ਧੋਤੀ ਬਸਤ੍ਰ ਕਪਾਟੰ॥*

(ਆਸਾ ਦੀ ਵਾਰ)

ਤੂੰ ਪੁਸਤਕ ਪੜ੍ਹੀ, ਪੋਥੀ ਪੜ੍ਹੀ, ਪਰ ਬਦਕਿਸਮਤੀ ਇਹ ਹੈ ਕਿ ਆਪਣੇ ਗਿਆਨ ਨੂੰ ਪੜ੍ਹ ਕੇ ਝਗੜੇ ਪਾਉਣ ਲੱਗ ਪਿਆ। ਚੇਤੇ ਰੱਖੀਂ, ਧਰਮ ਬਿਖੇੜੇ ਨਹੀਂ ਪੈਦਾ ਕਰਦਾ, ਧਰਮ ਜੋੜਦਾ ਹੈ। ਪੜ੍ਹਦਾ ਵੀ ਰਿਹਾ, ਸੰਧਿਆ ਵੀ ਕੀਤੀ ਪਰ ਪੜ੍ਹ ਕੇ ਕੇਵਲ ਝਗੜੇ ਹੀ ਪੈਦਾ ਕਰਦਾ ਰਿਹਾ। ਪੜ੍ਹ ਕੇ ਰੱਬ ਵਾਲੇ ਪਾਸੇ ਤਾਂ ਤੁਰਿਆ ਹੀ ਨਹੀਂ। ਦੇਖੋ, ਗੁਰੂ ਸਾਹਿਬ ਨੇ ਬਚਨ ਕਹੇ-

*ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬੀਚਾਰੈ॥*

(ਅੰਗ ੧੩੫੦)

ਜਿਹੜਾ ਵਿਚਾਰ ਨਹੀਂ ਕਰਦਾ, ਝੂਠ ਤਾਂ ਉਹ ਬੋਲਦਾ ਹੈ, ਗ੍ਰੰਥਾਂ ਦਾ ਕਸੂਰ ਕਿਉਂ ਕੱਢਦਾ ਹੈਂ। ਉਥੇ ਜਦੋਂ ਮੈਂ ਅੱਜ ਵੀ ਪੜ੍ਹਦਾ ਹਾਂ ਤਾਂ ਉਹ ਤੁੱਕ ਅਸੀਂ ਦੂਜਿਆਂ ਨੂੰ ਸੁਣਾ ਦਿੰਦੇ ਹਾਂ, ਆਪਣੇ 'ਤੇ ਕਿਉਂ ਨਹੀਂ ਲਾਗੂ ਕਰਦੇ ? ਆਪਣੇ ਆਪ ਨੂੰ ਮਿਲਾ ਕੇ ਚੱਲੀਏ। ਗੁਰਮੁਖੋ ! ਧਰਮ ਕਦੀ ਦੂਜੇ ਤੋਂ ਸ਼ੁਰੂ ਨਹੀਂ ਹੁੰਦਾ, ਧਰਮ ਆਪਣੇ ਤੋਂ ਸ਼ੁਰੂ ਹੁੰਦਾ ਹੈ। ਜਿਹੜਾ ਦੂਜੇ ਤੋਂ ਸ਼ੁਰੂ ਕਰਦਾ ਹੈ, ਉਹ ਕਦੀ ਧਰਮੀ ਨਹੀਂ ਹੁੰਦਾ।

ਪੁਰਾਤਨ ਸਮੇਂ ਸਿਆਣੇ ਬੜੀ ਸੋਹਣੀ ਕਹਾਣੀ ਸੁਣਾਉਂਦੇ ਸਨ। ਇਕ ਵਾਰੀ ਮੂਰਖਾਂ ਦਾ ਟੋਲਾ ਕਿਸੇ ਸਫ਼ਰ 'ਤੇ ਗਿਆ ਤੇ ਰਸਤੇ ਵਿਚ ਚਿੱਟੀ ਬਾਲੂ ਆ ਗਈ, ਰੇਤ ਆ ਗਈ। ਰੇਤ ਇੰਝ ਪ੍ਰਤੀਤ ਹੋਵੇ ਕਿ ਮਾਨੋ ਜਿਵੇਂ ਦਰਿਆ ਹੈ। ਆਗੂ ਮੂਰਖ ਨੇ ਕਿਹਾ, ਇਕ ਕੰਮ ਕਰੋ, ਕੱਪੜੇ ਆਪਣੇ ਸੰਕੋਚ ਲਉ। ਪਾਰ ਕਰਨਾ ਹੈ, ਪਾਣੀ ਆ ਗਿਆ ਹੈ। ਰੇਤ ਉਤੇ ਹੱਥ ਪੈਰ ਮਾਰਦੇ ਘਸਰ ਕੇ ਸਰੀਰ ਨੂੰ ਪਾਰ ਕਰ ਗਏ। ਪਾਰ ਕਰਕੇ ਕਹਿਣ ਲੱਗੇ ਕਿ ਗਿਣ ਤਾਂ ਲਉ ਕਿ ਬੰਦੇ ਪੂਰੇ ਹਨ। ਜਦੋਂ ਗਿਣਤੀ ਸ਼ੁਰੂ ਕੀਤੀ ਤਾਂ ਆਪਣੇ ਆਪ ਤੋਂ ਨਾ ਕਰਨੀ, ਦੂਜੇ ਤੋਂ ਸ਼ੁਰੂ ਕਰਨੀ। ਇਕ-ਦੋ-ਤਿੰਨ-ਚਾਰ-ਪੰਜ ਜਿੰਨੇ ਵੀ ਸਨ ਤੇ ਪਰਤ ਕੇ ਜਿਸਨੇ ਗਿਣਤੀ ਕਰਨੀ, ਉਸਨੇ ਰੋ ਪੈਣਾ। ਉਹਨਾਂ ਪੁੱਛਣਾ ਕੀ ਹੋਇਆ ਤਾਂ ਕਹਿੰਦਾ ਹੈ, ਇਕ ਡੁੱਬ ਗਿਆ। ਉਸਨੇ ਕਹਿਣਾ, ਤੈਨੂੰ ਗਿਣਤੀ ਕਰਨੀ ਨਹੀਂ ਆਈ, ਮੈਂ ਕਰਦਾ ਹਾਂ। ਉਸਨੇ ਸ਼ੁਰੂ ਕਰਨੀ, ਉਸਨੇ ਵੀ ਦੂਜੇ ਤੋਂ ਸ਼ੁਰੂ ਕਰਨੀ। ਉਸਨੇ ਵੀ ਰੋ ਪੈਣਾ। ਇਹ ਸੱਚ ਕਹਿੰਦਾ ਹੈ, ਇਕ ਡੁੱਬ ਗਿਆ। ਇੰਨੇ ਚਿਰ ਨੂੰ ਕੋਈ ਸਿਆਣਾ ਦਾਨਾ ਪ੍ਰਧਾਨਾ ਆਇਆ। ਉਹ ਕਹਿੰਦਾ ਹੈ, ਰੋਂਦੇ ਕਿਉਂ ਹੋ ? ਕਹਿੰਦੇ ਹਨ ਕਿ ਰਸਤੇ ਵਿਚ ਦਰਿਆ ਵਿਚ ਸਾਡਾ ਇਕ ਸਾਥੀ ਡੁੱਬ ਗਿਆ ਹੈ। ਕਿਹੜਾ ਦਰਿਆ ? ਚਮਕਦੀ ਰੇਤ ਨੂੰ ਕਹਿਣ ਲੱਗੇ। ਉਸਨੇ ਸੋਚਿਆ ਕਿ ਇਹ ਪੂਰੇ ਸੂਰੇ ਹੀ

ਲੱਗਦੇ ਹਨ। ਕਹਿੰਦਾ ਹੈ, ਦੱਸੋ ਕਿੰਨੇ ਸੀ ? ਉਹਨਾਂ ਦੱਸਿਆ ਕਿ ਅਸੀਂ ਇੰਨੇ ਸਾਂ। ਉਹ ਕਹਿੰਦਾ ਹੈ, ਮੇਰੇ ਸਾਹਮਣੇ ਗਿਣਤੀ ਕਰੋ। ਉਸਨੇ ਗਿਣਤੀ ਸ਼ੁਰੂ ਕੀਤੀ ਦੂਜੇ ਤੋਂ— ਇਕ, ਦੋ, ਤਿੰਨ ਕਰਕੇ ਰੋ ਪਿਆ। ਕਹਿੰਦਾ ਹੈ, ਦੇਖੋ ਅਧੂਰੇ ਹਨ, ਪੂਰੇ ਨਹੀਂ ਹੋਏ। ਉਹ ਕਹਿੰਦਾ ਹੈ ਕਿ ਜਦੋਂ ਦੂਜੇ ਤੋਂ ਸ਼ੁਰੂ ਕਰੀਏ ਤਾਂ ਕਦੀ ਵੀ ਪੂਰੇ ਨਹੀਂ ਹੋਈਦਾ। ਆਪਣੇ ਤੋਂ ਸ਼ੁਰੂ ਕਰੀਏ ਤਾਂ ਪੂਰੇ ਹੋਈਦਾ ਹੈ। ਆਪਣੇ ਤੋਂ ਸ਼ੁਰੂ ਕਰ ਇਕ। ਉਸਨੇ ਜਦੋਂ ਆਪਣੀ ਗਿਣਤੀ ਨਾਲ ਕੀਤੀ ਤਾਂ ਪੂਰੇ ਆਪਣੇ ਆਪ ਹੋ ਗਏ।

ਸੱਚ ਜਾਣੋ, ਅਸੀਂ ਧਰਮ ਦੀ ਗੱਲ ਦੂਜੇ ਤੋਂ ਸ਼ੁਰੂ ਕਰਦੇ ਹਾਂ। ਦੂਜੇ ਦੀ ਗਿਣਤੀ ਕਰਨ ਵਾਲਾ ਅਧੂਰਾ ਰਹਿੰਦਾ ਹੈ। ਆਪਣੇ ਤੋਂ ਗਿਣਤੀ ਕਰਨ ਵਾਲਾ ਪੂਰਾ ਹੁੰਦਾ ਹੈ। ਹਜ਼ੂਰ ਨੇ ਕਿਹਾ, ਤੂੰ ਪੜ੍ਹਦਾ ਹੈਂ, ਪਰ ਤੇਰੀ ਪੜ੍ਹਾਈ ਦਾ ਅਰਥ ਕੀ ਹੋਵੇਗਾ ? ਜੇ ਕੋਈ ਵਿਦਵਾਨ ਬੰਦਾ ਪੜ੍ਹੀ ਜਾਏ, ਉਦਾਹਰਨਾਂ ਦੇਈ ਜਾਏ ਤਾਂ ਕਬੀਰ ਸਾਹਿਬ ਦਾ ਇਕ ਬਚਨ ਆਉਂਦਾ ਹੈ ਤੇ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਹਨ। ਕਬੀਰ ਸਾਹਿਬ ਨੇ ਕਿਹਾ ਕਿ ਜਿਹੜਾ ਬੰਦਾ ਧਰਮ ਦੀਆਂ ਪੋਥੀਆਂ ਪੜ੍ਹਦਾ ਹੈ, ਪਰ ਕਮਾਈ ਨਹੀਂ ਕਰਦਾ। ਕਹਿੰਦੇ ਹਨ, ਕਿਸੇ ਨੇ ਗਧੇ ਦੇ ਉੱਤੇ ਦੋ ਮਣ ਚੰਦਨ ਲੱਦ ਦਿੱਤਾ ਤੇ ਲੰਘਣ ਵਾਲੇ ਨੇ ਕਿਹਾ, ਤੂੰ ਕਿੰਨਾ ਖ਼ੁਸ਼ਕਿਸਮਤ ਹੈਂ ਕਿ ਅੱਜ ਤੇਰੇ ਉੱਤੇ ਸੈਂਕੜੇ-ਹਜ਼ਾਰਾਂ ਦਾ ਕੀਮਤੀ ਚੰਦਨ ਲੱਦਿਆ ਹੈ। ਉਹ ਕਹਿੰਦਾ ਹੈ ਕਿ ਚੰਦਨ ਦੀ ਕੀਮਤ ਹੋਵੇਗੀ ਤੁਹਾਡੇ ਲਈ, ਮੇਰੇ ਲਈ ਤਾਂ ਭਾਵੇਂ ਚੰਦਨ ਦੀ ਥਾਂ 'ਤੇ ਮਿੱਟੀ ਲੱਦ ਦਿਉ, ਮੈਂ ਤਾਂ ਭਾਰ ਹੀ ਢੋਣਾ ਹੈ। ਜੇ ਅੰਦਰ ਨਹੀਂ ਤੁਰਾਂਗੇ ਤਾਂ, ਸਾਹਿਬ ਨੇ ਕਿਹਾ-

*ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ॥*

(ਅੰਗ ੧੧੦੨)

ਦੁਨੀਆਂ ਦੀਆਂ ਗੱਲਾਂ ਕਰ ਲਈਆਂ ਤੇ ਆ ਗੱਲਾਂ ਕਰ ਲਈਆਂ। ਜੇ ਚੱਲਦਾ ਨਹੀਂ ਤਾਂ ਕੇਵਲ ਬੋਝ ਹੈ।

*ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ॥*

(ਅੰਗ ੧੧੦੨)

ਜਦੋਂ ਭਾਈ ਗੁਰਦਾਸ ਜੀ ਨੂੰ ਪੜ੍ਹਦੇ ਹਾਂ, ਉਥੇ ਕਿਤਾਬ ਖੋਲ੍ਹਣ ਦੀ ਗੱਲ ਕਹੀ-

*ਪੁਛਨਿ ਗਲ ਈਮਾਨ ਦੀ ਕਾਜੀ ਮੁਲਾਂ ਇਕਠੇ ਹੋਈ।*
*ਵਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ।*
*ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ ?*

ਬਾਬਾ ਜੀ ਨੇ ਕਿਹਾ ਭੁਲੇਖੇ ਵਿਚ ਪੈ ਗਏ ਹੋ-

*ਬਾਬਾ ਆਖੇ ਹਾਜੀਆ ਸਭਿ ਅਮਲਾ ਬਾਜਹੁ ਦੋਨੋ ਰੋਈ।*

(ਵਾਰ ੧, ਪ: ੩੩)

ਭਾਈ ਸਾਹਿਬ ਨੇ ਹੋਰ ਕਿਹਾ-

*ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ।*
*ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਮ੍ਹਣਿ ਮਉਲਾਣੇ।*

(ਵਾਰ ੧, ਪ: ੨੧)

ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ - ਜਿਸ ਘਰ ਵਿਚ ਮੇਰੇ ਕਰਤੇ ਦੀ ਕੀਰਤੀ ਹੋਵੇ, ਭਾਈ, ਉਸ ਉਪਦੇਸ਼ ਨੂੰ ਅੰਦਰ ਦੇ ਘਰ ਵਿਚ ਟਿਕਾਅ। ਇਸ ਵਡਿਆਈ ਵਿਚ ਸੁੱਖ ਹੈ। ਇਥੇ ਪ੍ਰਸ਼ਨ ਪੈਦਾ ਹੋ ਗਿਆ ਕਿ ਇਹ ਕਿਵੇਂ ਹੋ ਗਿਆ ? ਇਕ ਪ੍ਰਮਾਤਮਾ ਤੇ ਉਸਨੇ ਇੰਨੇ ਗ੍ਰੰਥ, ਇੰਨੇ ਧਰਮ ਤੇ ਗੁਰਮੁਖੋ ! ਜਦੋਂ ਅਸੀਂ ਅਸੰਖ ਜਪ ਵਾਲੀ ਪਉੜੀ ਪੜ੍ਹਦੇ ਹਾਂ ਤਾਂ ਸਾਨੂੰ ਵਿਸ਼ਾਲਤਾ ਰੱਖਣੀ ਚਾਹੀਦੀ ਹੈ ਕਿ ਕਿੰਨੇ ਕੁ ਦੁਨੀਆਂ ਵਿਚ ਹਨ ਜਿਹੜੇ ਰੱਬ ਨੂੰ ਕਿਵੇਂ ਜੱਪਦੇ ਹਨ।

*ਅਸੰਖ ਜਪ ਅਸੰਖ ਭਾਉ॥ ਅਸੰਖ ਪੂਜਾ ਅਸੰਖ ਤਪ ਤਾਉ॥*
*ਅਸੰਖ ਗਰੰਥ ਮੁਖਿ ਵੇਦ ਪਾਠ॥ ਅਸੰਖ ਜੋਗ ਮਨਿ ਰਹਹਿ ਉਦਾਸ॥*
*ਅਸੰਖ ਭਗਤ ਗੁਣ ਗਿਆਨ ਵੀਚਾਰ॥ ਅਸੰਖ ਸਤੀ ਅਸੰਖ ਦਾਤਾਰ॥*

(ਜਪੁਜੀ ਸਾਹਿਬ)

ਇਹ ਸਾਰੇ ਧਰਮੀ ਹਨ। ਅਗਲੇ ਜਿਹੜੇ ਕੁਕਰਮ ਹਨ-

*ਅਸੰਖ ਮੂਰਖ ਅੰਧ ਘੋਰ॥*
*ਅਸੰਖ ਚੋਰ ਹਰਾਮਖੋਰ॥*

(ਜਪੁਜੀ ਸਾਹਿਬ)

ਹਜ਼ੂਰ ਨੇ ਕ੍ਰਿਪਾ ਕੀਤੀ ਅਤੇ ਪੁੱਛਿਆ ਕਿ ਇਕ ਨੇ ਕਿਵੇਂ ਵੇਸ ਬਣਾ ਦਿੱਤੇ ? ਅੱਗੋਂ ਗੁਰੂ ਜੀ ਨੇ ਉਦਾਹਰਣ ਬੜੀ ਸੋਹਣੀ ਦਿੱਤੀ। ਕਹਿਣ ਲੱਗੇ-

*ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ॥*

ਇਹ ਸਮੇਂ ਦੀ ਵੰਡ ਹੈ। ਅਸੀਂ ਸਮੇਂ ਦੀ ਵੰਡ ਕਰਦੇ ਹਾਂ। ਸਕਿੰਟਾਂ ਦੀ, ਮਿੰਟਾਂ ਦੀ ਵੰਡ ਕਰਾਂਗੇ। ਪੁਰਾਤਨ ਸਮੇਂ ਜਿਹੜੀ ਸਮੇਂ ਦੀ ਸਭ ਤੋਂ ਛੋਟੀ ਇਕਾਈ ਸੀ, ਉਹ ਸ਼ੁਰੂ ਹੁੰਦੀ ਸੀ ਵਿਸੇ ਤੋਂ। ਹੁਣ 60 ਸੈਕਿੰਟ ਹੁੰਦੇ ਹਨ ਤੇ ਅਸੀਂ ਕਹਿੰਦੇ ਹਾਂ ਇਕ ਮਿੰਟ। ਸਮੇਂ ਦੀ ਸਭ ਤੋਂ ਛੋਟੀ ਇਕਾਈ 1 ਸੈਕਿੰਟ ਹੀ ਮੰਨਾਂਗੇ। 60 ਮਿੰਟਾਂ ਦਾ ਇਕ ਘੰਟਾ। 12 ਘੰਟਿਆਂ ਦਾ ਦਿਨ ਤੇ 12 ਘੰਟਿਆਂ ਦੀ ਰਾਤ ਅਸੀਂ ਮਿੱਥ ਲੈਂਦੇ ਹਾਂ। ਪੁਰਾਤਨ ਸਮੇਂ ਸਾਡੇ ਬਜ਼ੁਰਗ ਸਭ ਤੋਂ ਛੋਟੀ ਇਕਾਈ ਸ਼ੁਰੂ ਕਰਦੇ ਸਨ ਨਿਮਖ ਤੋਂ, ਵਿਸੇ ਤੋਂ। ਵਿਸਾ ਕਦੋਂ ਬਣਦਾ ਹੈ ? ਅਸੀਂ ਆਪਣੇ ਅੱਖਾਂ ਦੀਆਂ ਝਿਮਣੀਆਂ ਖੋਲ੍ਹਦੇ ਤੇ ਬੰਦ ਨਹੀਂ ਕਰਦੇ, ਕੁਦਰਤ ਦਾ ਇਕ ਨੇਮ ਹੈ ਕਿ ਅੱਖਾਂ ਆਪਣੇ ਆਪ ਝਮਕਦੀਆਂ ਰਹਿੰਦੀਆਂ ਹਨ। ਅਰੋਗ ਬੰਦਾ ਜਦੋਂ 15 ਵਾਰੀ ਆਪਣੀਆਂ

ਅੱਖਾਂ ਬੰਦ ਕਰਦਾ ਤੇ ਖੋਲ੍ਹਦਾ ਹੈ ਤਾਂ ਇਸਨੂੰ ਕਿਹਾ ਜਾਂਦਾ ਸੀ ਇਕ ਵਿਸਾ। ਜਦੋਂ 15 ਵਿਸੇ ਹੁੰਦੇ ਸਨ ਤਾਂ ਉਸ ਤੋਂ ਬਣਦਾ ਸੀ ਇਕ ਚਸਾ। 30 ਚਸਿਆਂ ਦਾ ਬਣਦਾ ਸੀ ਇਕ ਪੱਲ। 60 ਪੱਲਾਂ ਦੀ ਬਣਦੀ ਸੀ ਇਕ ਘੜੀ। ਸਾਢੇ ਸੱਤ ਘੜੀਆਂ ਦਾ ਬਣਦਾ ਸੀ ਇਕ ਪਹਿਰ ਤੇ 8 ਪਹਿਰਾਂ ਦਾ ਬਣਦਾ ਸੀ ਦਿਨ ਤੇ ਰਾਤ ਤੇ 7 ਵਾਰਾਂ ਦਾ ਬਣਦਾ ਸੀ ਹਫ਼ਤਾ। ਅੱਗੇ ਬਣਦੀਆਂ ਸਨ ਥਿੱਤਾਂ, ਉਸਦੇ ਨਾਲ ਬਣਦੇ ਸਨ ਮਹੀਨੇ। ਉਸਤੋਂ ਬਾਅਦ ਬਣਦੇ ਸਨ ਸਾਲ, ਪਰ ਸਾਰੇ ਸਮੇਂ ਦੀ ਹੋਂਦ ਸੂਰਜ ਉੱਤੇ ਨਿਰਭਰ ਹੈ। ਕਹਿਣ ਲੱਗੇ, ਗੁਰਮੁਖੋ ! ਚੱਲੋ ਇਸ ਅੱਖ ਦੇ ਝਮਕਣ ਤੋਂ ਸਦੀਆਂ ਤੱਕ ਪਹੁੰਚ ਜਾਉ। ਹਜ਼ੂਰ ਕਹਿਣ ਲੱਗੇ ਕਿ ਥਿੱਤਾਂ ਬਣੀਆਂ, ਵਾਰ ਬਣੇ, ਫਿਰ ਵਾਰਾਂ ਦੇ ਇਕੱਠ ਤੋਂ ਮਹੀਨਾ ਬਣਿਆ। ਇਥੇ ਹੋਆ ਦਾ ਅਰਥ ਹੈ ਹੋਇਆ ਪਰ ਭਾਈ ਵੀਰ ਸਿੰਘ ਹੋਣਾ ਨੇ ਹੋਆ ਦਾ ਅਰਥ ਕੀਤਾ ਸੰਸਕ੍ਰਿਤੀ ਦੇ ਅਰਥ ਤੋਂ ਸਾਲ, ਵਰ੍ਹਾ। ਵਿਸੇ ਤੋਂ ਲੈ ਕੇ ਚਸੇ, ਘੜੀਆਂ, ਪਹਿਰ, ਥਿਤੀ, ਵਾਰ, ਮਹੀਨੇ ਤੇ ਫਿਰ ਸਾਲ ਬਣਿਆ। ਗੁਰਮੁਖੋ ! ਇਸ ਸਾਲ ਵਿਚ ਹੋਇਆ ਕੀ ? ਛੇ ਰੁੱਤਾਂ ਆਈਆਂ।

*ਸੂਰਜ ਏਕੋ ਰੁਤਿ ਅਨੇਕ॥*

ਸੂਰਜ ਇਕ ਹੈ। ਗਰਮੀ ਆਈ ਤਾਂ ਸੂਰਜ ਬਦਲਿਆ ਨਹੀਂ। ਧਰਤੀ ਦੇ ਚੱਕਰ ਨਾਲ ਹੀ ਰੁੱਤਾਂ ਚੇਂਜ ਹੁੰਦੀਆਂ ਗਈਆਂ। ਜੇ ਬਰਫ਼ ਪਈ ਤਾਂ ਸੂਰਜ ਉਹੋ, ਬਸੰਤ ਆਈ ਤਾਂ ਸੂਰਜ ਉਹੋ, ਗਰਿਸਮ ਆਈ ਤਾਂ ਸੂਰਜ ਉਹੋ। ਕਹਿਣ ਲੱਗੇ ਕਿ ਸੂਰਜ ਅੱਖ ਦੇ ਝਮਕਣ ਤੋਂ ਲੈ ਕੇ ਜੁਗਾਂ ਤੱਕ ਦਾ ਸਮਾਂ ਬਣਾਈ ਬੈਠਾ ਹੈ। ਇਕ ਸੂਰਜ ਦੀ ਹੋਂਦ ਵਿਚ ਕਈ ਰੁੱਤਾਂ ਬਦਲਦੀਆਂ ਹਨ। ਪਿਆਰਿਆ ! ਚੇਤੇ ਰੱਖੀਂ, ਅਨੇਕਾਂ ਧਰਮ ਬਣਾਉਣ ਵਾਲੇ, ਅਨੇਕਾਂ ਗ੍ਰੰਥ ਬਣਾਉਣ ਵਾਲੇ ਆਉਣਗੇ, ਪਰ ਪ੍ਰਮਾਤਮਾ ਇਕ ਹੀ ਰਹੇਗਾ।

*ਨਾਨਕ ਕਰਤੇ ਕੇ ਕੇਤੇ ਵੇਸ॥ ੨॥*

ਕਰਤੇ ਦੇ ਕਈ ਵੇਸ ਹਨ। ਕਦੀ ਬਰਫ਼ ਸੁੱਟੀ ਜਾਂਦਾ ਹੈ ਤੇ ਸੂਰਜ ਉਹ ਪਿਘਲਾਉਂਦਾ ਹੀ ਨਹੀਂ ਪਿਆ। ਕਦੀ ਇੰਨੀ ਗਰਮੀ ਸੁੱਟਦਾ ਹੈ ਕਿ ਬੰਦੇ ਦਾ ਸਰੀਰ ਪਿਘਲਣ ਨੂੰ ਹੋ ਜਾਂਦਾ ਹੈ। ਕਈ ਵਾਰੀ ਉਸੇ ਸੂਰਜ ਦੀ ਹੋਰ ਰੁੱਤ ਵਿਚ ਠੰਢੀ ਠੰਢੀ ਹਵਾ ਰੁਮਕਦੀ ਹੈ ਤੇ ਕਹਿੰਦੇ ਹਾਂ ਹਵਾ ਵਿਚ ਵੀ ਆਨੰਦ ਹੈ, ਸੂਰਜ ਦੀ ਧੁੱਪ ਵਿਚ ਵੀ ਨਿੱਘ ਹੈ। ਜਿਵੇਂ ਇਕ ਸੂਰਜ ਵਿਚ ਕਈ ਰੁੱਤਾਂ ਹਨ, ਉਵੇਂ ਉਸ ਇਕ ਕਰਤੇ ਪੁਰਖ ਦੇ ਅਨੇਕਾਂ ਵੇਸ ਹਨ।

ਇਸ ਸ਼ਬਦ ਦਾ ਤੱਤ ਭਾਵ ਇਹ ਹੈ ਕਿ ਪ੍ਰਮਾਤਮਾ ਨਿਰਭਉ ਹੈ, ਕਰਤਾ ਹੈ ਤੇ ਕਿਸੇ ਨਾਲ ਵੈਰ ਨਹੀਂ ਕਮਾਉਂਦਾ। ਗੁਰੂ ਵੀ ਨਹੀਂ ਕਮਾਉਂਦਾ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਭੁੱਲਾਂ ਚੁੱਕਾਂ ਦੀ ਖਿਮਾ!

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਕੈਸੀ ਆਰਤੀ ਹੋਇ

ਰਾਗੁ ਧਨਾਸਰੀ ਮਹਲਾ ੧ ॥

*ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥*
*ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥ ੧॥*
*ਕੈਸੀ ਆਰਤੀ ਹੋਇ॥ ਭਵ ਖੰਡਨਾ ਤੇਰੀ ਆਰਤੀ॥*
*ਅਨਹਤਾ ਸਬਦ ਵਾਜੰਤ ਭੇਰੀ॥ ੧॥ ਰਹਾਉ॥*
*ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ॥*
*ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ॥੨॥*
*ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥*
*ਗੁਰ ਸਾਖੀ ਜੋਤਿ ਪਰਗਟੁ ਹੋਇ॥ ਜੋ ਤਿਸੁ ਭਾਵੈ ਸੁ ਆਰਤੀ ਹੋਇ॥ ੩॥*
*ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ॥*
*ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ॥ ੪॥ ੩॥*

(ਅੰਗ ੧੩)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਚਰਨ ਸ਼ਰਨ ਵਿਚ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਨਾਨਕ ਸਾਹਿਬ ਜੀ ਦੇ ਸੋਹਿਲਾ ਸਾਹਿਬ ਵਿਚ ਦਰਜ ਤੀਸਰੇ ਸ਼ਬਦ ਦਾ ਪਾਠ ਆਪ ਜੀ ਨੇ ਸਰਵਨ ਕੀਤਾ ਹੈ। ਇਸ ਸ਼ਬਦ ਦੇ ਸੰਬੰਧੀ ਕੁਛ ਗੁਰਮੁਖ ਵਿਦਵਾਨਾਂ ਦਾ ਇਹ ਵਿਚਾਰ ਹੈ ਕਿ ਇਹ ਅੰਮ੍ਰਿਤ ਬਚਨ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਜਗਨਨਾਥ ਜੀ ਦੇ ਮੰਦਿਰ ਵਿਚ ਆਰਤੀ ਉਤਾਰਦੇ ਹੋਏ ਪਾਂਡਿਆਂ ਨੂੰ ਉਸ ਸਰਵ-ਵਿਆਪਕ ਪ੍ਰਮਾਤਮਾ ਦੀ ਆਰਤੀ ਵਿਚ ਸ਼ਾਮਿਲ ਹੋਣ ਦਾ ਸੱਦਾ ਦਿੱਤਾ ਹੈ। ਅਸੀਂ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਜਿਹੜੇ ਅੰਮ੍ਰਿਤ ਬਚਨ ਪੜ੍ਹਦੇ ਹਾਂ ਜਾਂ ਸਤਿਗੁਰੂ ਜੀ ਦੇ ਸੰਬੰਧੀ, ਖ਼ਾਸ ਕਰਕੇ ਭਾਈ ਗੁਰਦਾਸ ਜੀ ਦੇ ਤਾਂ ਧੰਨ ਗੁਰੂ ਨਾਨਕ ਸਾਹਿਬ ਜੀ ਦੀ ਉਦਾਸੀ ਦਾ ਅਰਥ ਸੰਸਾਰ ਤੋਂ ਭਗੋੜਾ-ਪਨ ਨਹੀਂ, ਸਗੋਂ ਨਿਰਲੇਪਤਾ ਅਤੇ ਇਸ ਸੜਦੇ ਬਲਦੇ ਸੰਸਾਰ ਨੂੰ ਠੰਢ ਪਹੁੰਚਾਣ ਦਾ ਹੈ।

ਭਾਈ ਸਾਹਿਬ ਕਹਿੰਦੇ ਹਨ ਕਿ ਹਜ਼ੂਰ ਜਿਥੇ ਗਏ ਤੇ ਜਿਸ ਨਾਲ ਵੀ ਗੋਸ਼ਟ ਹੋਈ, ਉਸ ਨੂੰ ਕਦੀ ਵੀ ਦਵੈਸ਼ ਦੇ ਨਜ਼ਰੀਏ ਨਾਲ ਨਾ ਦੇਖਣਾ। ਚਾਹੇ ਮੁਸਲਮਾਨ ਵੀਰ ਨਾਲ ਗੋਸ਼ਟ ਹੋਈ, ਚਾਹੇ ਕਿਸੇ ਹਿੰਦੂ ਵਿਦਵਾਨ ਪੰਡਿਤ ਨਾਲ ਗੋਸ਼ਟ ਹੋਈ, ਭਾਵੇਂ ਕਿਸੇ ਜੋਗੀ, ਸੰਨਿਆਸੀ, ਬੋਧੀ ਨਾਲ ਹੋਈ, ਧੰਨ ਗੁਰੂ ਨਾਨਕ ਸਾਹਿਬ ਜੀ ਦਾ ਮਕਸਦ ਆਪਣੇ ਅਨੁਭਵ ਨਾਲ ਕਿਸੇ ਨੂੰ ਨੀਵਾਂ ਦਿਖਾਉਣਾ ਨਹੀਂ, ਸਗੋਂ ਉੱਚੀ ਸਾਰੀ ਢੰਡੋਰਾ ਦੇ ਕੇ ਮਾਇਆ ਤੇ ਕਰਮ-ਕਾਂਡਾਂ ਦੀ ਨੀਂਦ ਵਿਚ ਸੁੱਤੇ ਹੋਇਆਂ ਨੂੰ ਜਗਾਉਣਾ ਸੀ। ਇਕ ਜਾਗਿਆ ਹੋਇਆ ਜਦੋਂ ਸੁੱਤੇ ਹੋਏ ਨੂੰ ਢੂੰਡ ਕੇ ਜਗਾਉਂਦਾ ਹੈ, ਤਾਂ ਕੁਦਰਤੀ ਤੌਰ 'ਤੇ ਕਈ ਵਾਰੀ ਸਿਆਣੇ ਬੰਦੇ ਜਿਹੜੇ ਹਨ ਉਹ ਸ਼ੁਕਰ ਕਰਦੇ ਹਨ ਕਿ ਤੇਰਾ ਕੋਟਾਨ ਕੋਟ ਧੰਨਵਾਦ। ਸੁੱਤਿਆਂ ਹੀ ਸਾਰਾ ਸਮਾਂ ਨਿਕਲ ਜਾਣਾ ਸੀ, ਤੂੰ ਸਾਨੂੰ ਢੂੰਡ ਕੇ ਆਵਾਜ਼ ਮਾਰ ਕੇ ਜਗਾ ਦਿੱਤਾ ਤੇ ਕਈਆਂ ਦਾ ਸੁਭਾਅ ਹੈ ਕਿ ਜਗਾਉਣ ਵਾਲੇ ਤੋਂ ਨਫ਼ਰਤ ਕਰਨ ਲੱਗ ਪੈਣਗੇ ਕਿ ਤੂੰ ਸਾਨੂੰ ਸੁੱਤਿਆਂ ਹੋਇਆਂ ਨੂੰ ਕਿਉਂ ਜਗਾਇਆ, ਅਸੀਂ ਤਾਂ ਆਪਣੀ ਨੀਂਦ ਦਾ ਆਨੰਦ ਪਏ ਮਾਣਦੇ ਸਾਂ।

ਕੁਝ ਲੋਕ ਕਰਮ ਕਾਂਡਾਂ ਵਿਚ ਸੰਸਾਰ ਦੇ ਭਰਮ ਜਾਲ ਵਿਚ ਸੁੱਤੇ ਪਏ ਹਨ ਤੇ ਉਹਨਾਂ ਦੀ ਭਰਮ ਦੀ ਨੀਂਦ ਹੀ ਉਹਨਾਂ ਦਾ ਸਕੂਨ ਹੈ। ਜੇ ਕੋਈ ਜਗਿਆਸੂ ਹੋਵੇ, ਭਰਮ ਜਾਲ ਨੂੰ ਤੋੜਨ ਵਾਲਾ ਜਾਗਿਆ ਹੋਇਆ ਸਤਿਪੁਰਸ਼ ਮਹਾਂਪੁਰਸ਼ ਆਵੇ ਤੇ ਭਰਮ ਜਾਲ ਟੁੱਟਦਿਆਂ ਸਾਰ ਉਹ ਕਹਿੰਦਾ ਹੈ ਕਿ ਤੁਹਾਡਾ ਕੋਟਾਨ ਕੋਟ ਧੰਨਵਾਦ। ਮੇਰੀ ਸਾਰੀ ਜ਼ਿੰਦਗੀ ਕਰਮ ਕਾਂਡਾਂ ਵਿਚ ਨਿਕਲ ਜਾਣੀ ਸੀ। ਤੁਸੀਂ ਮੈਨੂੰ ਸੁੱਤੇ ਨੂੰ ਜਗਾ ਕੇ ਜ਼ਿੰਦਗੀ ਦੇ ਦਿਨ ਸਾਂਭਣ ਲਈ ਸੁਚੇਤ ਕਰ ਦਿੱਤਾ ਹੈ ਤੇ ਪਿਆਰਿਓ ! ਜਿਸਨੂੰ ਸਮਝ ਕੋਈ ਨਹੀਂ, ਉਹ ਕਹੇਗਾ, ਸਾਡੀ ਸ਼ਰਧਾ ਨੂੰ ਸੱਟ ਮਾਰ ਕੇ ਚਲਾ ਗਿਆ। ਬਸ ਇੰਨਾ ਹੀ ਫ਼ਰਕ ਹੈ, ਇਕ ਸੁੱਤਾ ਜਾਗ ਕੇ ਸ਼ੁਕਰ ਕਰਦਾ ਹੈ ਤੇ ਦੂਜਾ ਜਦੋਂ ਜਾਗਦਾ ਹੈ ਤਾਂ ਜਗਾਉਣ ਵਾਲੇ ਲਈ ਨਫ਼ਰਤ ਮਨ ਵਿਚ ਪੈਦਾ ਕਰ ਲੈਂਦਾ ਹੈ।

ਧੰਨ ਗੁਰੂ ਨਾਨਕ ਸਾਹਿਬ ਜੀ ਜਦੋਂ ਤੁਰੇ ਹਨ ਤਾਂ ਭਾਈ ਗੁਰਦਾਸ ਜੀ ਨੇ ਇਕ ਬਚਨ ਕਿਹਾ ਹੈ। ਭਾਈ ਸਾਹਿਬ ਕਹਿੰਦੇ ਹਨ, ਜਦੋਂ ਬਾਬਾ ਜੀ ਸੁਲਤਾਨਪੁਰ ਦੀ ਧਰਤੀ ਤੋਂ ਤੁਰੇ ਹਨ ਤਾਂ ਹਜ਼ੂਰ ਨੇ ਕੀ ਦੇਖਿਆ ? ਭਾਈ ਸਾਹਿਬ ਜੀ ਦੇ ਕਥਨ ਮੁਤਾਬਿਕ ਕੋਈ ਥਾਂ ਅਜਿਹੀ ਨਹੀਂ ਜਿੱਥੇ ਬਾਬੇ ਦੀ ਨਜ਼ਰ ਨਹੀਂ। ਉਹਨਾਂ ਦਾ ਬਚਨ ਹੈ-

*ਬਾਬਾ ਦੇਖੈ ਧਿਆਨੁ ਧਰਿ*

ਆਪਣੇ ਅੰਤਰ ਆਤਮੇ ਸੰਸਾਰ ਨੂੰ ਦੇਖਿਆ।

*ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।*

(ਵਾਰ ੧, ਪ: ੨੪)

ਸਾਰਾ ਸੰਸਾਰ ਸੜਦਾ ਪਿਆ ਹੈ, ਅੱਗ ਲੱਗੀ ਪਈ ਹੈ ਸੰਸਾਰ ਨੂੰ ਤੇ ਅੱਜ ਵੀ ਅਸੀਂ ਦੇਖਦੇ ਹਾਂ, ਭਾਵੇਂ ਬਾਹਰੋਂ ਇੰਝ ਪ੍ਰਤੀਤ ਹੁੰਦਾ ਹੈ ਕਿ ਅੱਗ ਨਹੀਂ, ਪਰ ਗੁਰਮੁਖੋ ! ਕਿਸੇ ਦੇ

ਕੋਲ ਬੈਠ ਕੇ ਦੇਖੋ, ਸੱਚ ਜਾਣੋ, ਕੋਈ ਕਰੋੜਾਂ ਵਿਚੋਂ ਇਕ ਹੈ, ਨਹੀਂ ਤਾਂ ਸਾਰਿਆਂ ਦੇ ਅੰਦਰ ਅੱਗ ਬੱਲਦੀ ਪਈ ਹੈ।

ਬਾਬਾ ਫ਼ਰੀਦ ਜੀ ਨੇ ਦੋ ਬਚਨ ਕਹੇ ਹਨ। ਕਹਿੰਦੇ ਹਨ, ਕੁਝ ਲੋਕ ਅਜਿਹੇ ਹਨ੍ ਜਿਨ੍ਹਾਂ ਦੀ ਅੱਗ ਅੱਖਾਂ ਵਿਚੋਂ, ਜ਼ਬਾਨ ਵਿਚੋਂ, ਚਿਹਰੇ ਤੋਂ ਪ੍ਰਗਟ ਹੋ ਜਾਂਦੀ ਹੈ ਤੇ ਕੁਝ ਲੋਕ ਅਜਿਹੇ ਹਨ ਜਿਨ੍ਹਾਂ ਦੇ ਅੰਦਰ ਅੱਗ ਬੱਲਦੀ ਹੈ ਪਰ ਉਹਨਾਂ ਦਾ ਚਿਹਰਾ ਦੇਖਕੇ ਇੰਝ ਪ੍ਰਤੀਤ ਹੁੰਦਾ ਹੈ ਕਿ ਇਹ ਬੰਦਾ ਤਾਂ ਬਿਲਕੁਲ ਸੀਤਲ ਹੋਵੇਗਾ। ਕਹਿੰਦੇ ਹਨ ਕਿ ਜਿਨ੍ਹਾਂ ਦੀ ਅੱਗ ਪ੍ਰਗਟ ਹੋ ਗਈ ਅੱਖਾਂ ਵਿਚੋਂ, ਜ਼ਬਾਨ ਵਿਚੋਂ, ਬੋਲਾਂ ਵਿਚੋਂ, ਸਰੀਰ ਵਿਚੋਂ, ਉਹ ਤਾਂ ਇਸ ਤਰ੍ਹਾਂ ਹਨ ਜਿਵੇਂ ਮਾਨੋ ਭੱਖਦੇ ਹੋਏ ਅੰਗਿਆਰ ਸਾਹਮਣੇ ਹੋਣ ਤੇ ਜਿਹੜੇ ਲੋਕ ਬਾਹਰੋਂ ਸੀਤਲ ਪ੍ਰਤੀਤ ਹੋਣ, ਮਤ ਸਮਝਿਉ ਕਿ ਉਹ ਅੰਦਰੋਂ ਠੰਢੇ ਹੋਣਗੇ। ਪੁਰਾਤਨ ਸਮੇਂ ਅੱਗ ਬਾਲਣ ਲਈ ਕੀ ਕਰਦੇ ਸਨ ਕਿ ਅੱਗ ਦੇ ਕੋਲੇ ਲੈਣੇ ਤੇ ਉਸ ਅੱਗ ਨੂੰ ਸੁਆਹ ਵਿਚ ਨੱਪ ਦੇਣਾ। ਹੁਣ ਸਵੇਰੇ ਕੋਈ ਬੰਦਾ ਉੱਠੇ ਤੇ ਉਸ ਸੁਆਹ ਦੇ ਨਿੱਕੇ ਜਿਹੇ ਢੇਰ ਨੂੰ ਹੱਥ ਵਿਚ ਫੜੇ। ਬਾਹਰੋਂ ਤਾਂ ਸੁਆਹ ਬਿਲਕੁਲ ਠੰਢੀ ਹੈ। ਹੱਥ ਲਾ ਕੇ ਦੇਖੋਗੇ ਤਾਂ ਸੁਆਹ ਵਿਚ ਤਪਸ਼ ਨਹੀਂ, ਪਰ ਕਹਿੰਦੇ ਹਨ ਕਿ ਮਤ ਸੋਚੀਂ ਕਿ ਜਿਹੜੀ ਰਾਖ ਬਾਹਰੋਂ ਮੁੱਠੀ ਵਿਚ ਫੜੀ ਠੰਢੀ ਹੈ, ਥੋੜੀ ਜਿਹੀ ਹਵਾ ਚੱਲਣ ਦੀ ਦੇਰ ਹੈ ਕਿ ਠੰਢੀ ਰਾਖ ਨੇ ਉੱਡ ਜਾਣਾ ਹੈ ਤੇ ਅੰਦਰ ਵਾਲੀਆਂ ਚਿੰਗਾੜੀਆਂ ਭੜਕ ਕੇ ਬਾਹਰ ਆ ਜਾਣਗੀਆਂ। ਕਿਹੜੀ ਅੱਗ ਸੀ ਜਿਹੜੀ ਬਾਬਾ ਜੀ ਨੇ ਦੇਖੀ ? ਇਕ ਅੱਗ ਤਾਂ ਪ੍ਰਗਟ ਸੀ ਕੋਲਿਆਂ ਦੀ ਤਰ੍ਹਾਂ ਤੇ ਕੁਝ ਲੋਕ ਅਜਿਹੇ ਸਨ ਜਿਹੜੇ ਧਰਮ ਦੀ ਠੰਢੀ ਸੁਆਹ ਪਿੰਡੇ 'ਤੇ ਮਲੀ ਬੈਠੇ ਸਨ। ਜ਼ਬਾਨ ਤੋਂ ਬੜੇ ਮਿੱਠੇ ਬੋਲਣਾ, ਦੇਖਣ ਵਿਚ ਬੜੇ ਸ਼ਰੀਫ਼ ਲੱਗਣਾ, ਗੱਲਬਾਤ ਵਿਚ ਲੱਗਣਾ ਕਿ ਇਸ ਬੰਦੇ ਦੇ ਅੰਦਰ ਆਵਾਜ਼ ਹੀ ਨਹੀਂ, ਪਰ ਚੇਤੇ ਰੱਖੀਂ, ਇਹ ਠੰਢੀ ਸੁਆਹ ਥੱਲੇ ਅੱਗ ਪਈ ਹੈ। ਇਸਨੂੰ ਅਸਲ ਵਿਚ ਅਜੇ ਹਵਾ ਨਹੀਂ ਮਿਲੀ। ਜਦੋਂ ਹਵਾ ਲੱਗ ਗਈ ਤਾਂ ਇਸਦੀ ਬਾਹਰ ਦੀ ਸ਼ਰਾਫ਼ਤ ਉੱਡ ਜਾਣੀ ਹੈ ਤੇ ਅੰਦਰ ਵਾਲੀ ਚਿਣਗ ਪ੍ਰਗਟ ਹੋ ਜਾਣੀ ਹੈ। ਕੋਈ ਬੰਦਾ ਅਜਿਹਾ ਨਹੀਂ ਜਿਹੜਾ ਅੱਗ ਤੋਂ ਬਚਿਆ ਹੋਵੇ। ਬਾਬਾ ਜੀ ਨੇ ਇਕ ਬਚਨ ਕਿਹਾ। ਦੇਖੋ ਪਹਿਲਾਂ ਤਾਂ ਉਹਨਾਂ ਨੇ ਆਪਣੇ ਆਪ ਨੂੰ ਵਿਚ ਗਿਣ ਲਿਆ। ਤੁਸੀਂ ਸਲੋਕ ਪੜ੍ਹਦੇ ਹੋ-

*ਫਰੀਦਾ ਮੈ ਜਾਨਿਆ ਦੁਖੁ ਮੁਝ ਕੂ।*

ਮੈਂ ਸੋਚਿਆ ਕਿ ਇਕੱਲਾ ਮੈਂ ਹੀ ਦੁੱਖੀ ਹਾਂ, ਪਰ ਬਾਬਾ ਫ਼ਰੀਦ ਦੁੱਖੀ ਨਹੀਂ। ਉਹ ਪਰਮ ਸੁੱਖੀ ਹਨ। ਉਹਨਾਂ ਦੇ ਅੰਦਰ ਪੂਰਨ ਤੌਰ 'ਤੇ ਆਨੰਦ ਹੈ, ਪਰ ਸਾਨੂੰ ਸਮਝਾਉਣ ਲਈ ਕਹਿ ਰਹੇ ਹਨ-

*ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ॥*
*ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ॥*

(ਅੰਗ ੧੩੮੨)

ਊਚੇ ਚੜਿ ਕੈ ਦਾ ਅਰਥ ਹੈ ਆਤਮਕ ਅਵੱਸਥਾ ਉੱਚੀ ਕਰਨੀ। ਕਹਿਣ ਲੱਗੇ ਇਕ ਦੂਜੀ ਤਰ੍ਹਾਂ ਦੀ ਅੱਗ ਹੈ-

*ਕਿਛੁ ਨਾ ਬੁਝੈ ਕਿਛੁ ਨਾ ਸੁਝੈ ਦੁਨੀਆ ਗੁਝੀ ਭਾਹਿ॥*

ਗੁਝੀ ਭਾਹਿ ਦਾ ਅਰਥ ਹੈ ਜਿਹੜੀ ਪ੍ਰਗਟ ਨਾ ਹੋਵੇ, ਪਰ ਅੰਦਰ ਬੱਲਦੀ ਹੋਵੇ। ਕਹਿਣ ਲੱਗੇ-

*ਸਾਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ॥*

(ਅੰਗ ੧੩੭੮)

ਮੇਰੇ ਮਾਲਕਾ ! ਮੈਂ ਤੇਰਾ ਸ਼ੁਕਰ ਕਰਦਾ ਹਾਂ, ਜਿਹੜਾ ਕ੍ਰਿਪਾ ਕਰਕੇ ਤੂੰ ਮੈਨੂੰ ਗੁਝੀ ਅੱਗ ਤੋਂ ਵੀ ਬਚਾਅ ਲਿਆ। ਬਾਬਾ ਜੀ ਨੇ ਦੇਖਿਆ। ਭਾਈ ਸਾਹਿਬ ਬਚਨ ਕਰਦੇ ਹਨ-

*ਬਾਬਾ ਦੇਖੈ ਧਿਆਨੁ ਧਰਿ ਜਲਤੀ ਸਭਿ ਪ੍ਰਿਥਵੀ ਦਿਸਿ ਆਈ।*

ਕਿਉਂ ਸੜਦੀ ਪਈ ਸੀ ?

*ਬਾਝਹੁ ਗੁਰੂ ਗੁਬਾਰੁ ਹੈ*

ਗੁਰੂ ਤੋਂ ਬਿਨਾਂ ਹਨੇਰਾ ਹੈ।

*ਬਾਝਹੁ ਗੁਰੂ ਗੁਬਾਰੁ ਹੈ ਹੈ ਹੈ ਕਰਦੀ ਸੁਣੀ ਲੁਕਾਈ।*

ਲੋਕ ਹਾਏ ਹਾਏ ਕਰਦੇ ਸਨ।

*ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।*

ਭਾਈ ਸਾਹਿਬ ਕਹਿਣ ਲੱਗੇ ਕਿ ਜਾਣ ਦਾ ਮਕਸਦ ਸੀ-

*ਚੜ੍ਹਿਆ ਸੋਧਣਿ ਧਰਤਿ ਲੁਕਾਈ।।*

(ਵਾਰ ੧, ਪ: ੨੪)

ਦੂਜਾ ਬਚਨ ਭਾਈ ਸਾਹਿਬ ਨੇ ਇਕ ਹੋਰ ਕੀਤਾ। ਕਹਿਣ ਲੱਗੇ-

*ਬਾਬੇ ਡਿੱਠੀ ਪਿਰਥਮੀ ਨਵੈ ਖੰਡ ਜਿਥੈ ਤਕਿ ਆਹੀ।*

(ਵਾਰ ੧, ਪ: ੨੮)

ਡਿੱਠੀ ਦਾ ਅਰਥ ਹੈ ਅੰਤਰ ਆਤਮੇ ਸਭ ਕੁਝ ਦੇਖਿਆ ਜਿਥੇ ਜਿਥੇ ਕੋਈ ਜੀਵ ਰਹਿ ਰਿਹਾ ਸੀ। ਭਾਈ ਸਾਹਿਬ ਕਹਿਣ ਲੱਗੇ ਕਿ ਇਕੱਲੀ ਡਿਠੀ ਹੀ ਨਹੀਂ, ਕੇਵਲ ਅੱਗ ਬਲਦੀ ਨਹੀਂ ਦੇਖੀ। ਦੇਖੋ ਗੁਰਮੁਖੋ ! ਕਿਸੇ ਦੇ ਘਰ ਨੂੰ ਅੱਗ ਲੱਗੀ ਹੋਵੇ, ਦੂਰ ਖਲੋ ਕੇ ਦੇਖਣਾ ਹੋਰ ਗੱਲ ਹੈ, ਪਰ ਉਸ ਅੱਗ ਨੂੰ ਦੌੜ ਕੇ ਬੁਝਾ ਦੇਣਾ ਇਹ ਪਰਉਪਕਾਰੀ ਸੁਭਾਅ ਹੈ। ਕਹਿਣ ਲੱਗੇ ਬਾਬਾ ਜੀ ਨੇ ਅੱਗ ਦੇਖੀ, ਨਉ ਖੰਡ ਪ੍ਰਿਥਮੀ ਵਿਚ ਦੇਖੀ, ਪਰ ਅਗਲਾ ਬਚਨ ਕੀਤਾ

ਕਿ ਇਕੱਲੀ ਦੇਖਕੇ ਤਮਾਸ਼ਗੀਰ ਨਹੀਂ ਬਣੇ ਰਹੇ, ਕਹਿਣ ਲੱਗੇ-

*ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਮੀ ਸਚਾ ਢੋਆ।*
*ਗੁਰਮੁਖਿ ਕਲਿ ਵਿਚਿ ਪਰਗਟੁ ਹੋਆ।*

(ਵਾਰ ੧, ਪ: ੨੭)

ਬਾਬਾ ਜੀ ਨੇ ਦੇਖਿਆ ਅਤੇ ਸ਼ਾਂਤੀ ਵਰਤਾਈ। ਇਸੇ ਜਗਤ ਜਲੰਦੇ ਨੂੰ ਤਾਰਨ ਦੇ ਲਈ ਹਜ਼ੂਰ ਜਗਨਨਾਥਪੁਰੀ ਪਹੁੰਚ ਗਏ। ਕਿਹਾ ਜਾਂਦਾ ਹੈ ਕਿ ਸਤਿਗੁਰੂ ਗੁਰੂ ਨਾਨਕ ਸਾਹਿਬ ਜੀ ਜਗਨਨਾਥਪੁਰੀ ਦੇ ਮੰਦਰ ਦੇ ਬਾਹਰ ਜਾ ਬੈਠੇ। ਇਸ ਬੇਨਤੀ ਨੂੰ ਸਮਝਿਉ। ਮੈਂ ਆਰੰਭ ਵਿਚ ਬੇਨਤੀ ਕੀਤੀ ਹੈ ਕਿ ਕਈ ਵਾਰੀ ਜਗਾਉਣ ਵਾਲਿਆਂ ਦਾ ਸ਼ੁਕਰ ਕਰਦੇ ਹਨ। ਧੰਨ ਗੁਰੂ ਨਾਨਕ ਦੇਵ ਜੀ ਗਏ। ਹਜ਼ੂਰ ਉਥੇ ਬੈਠੇ ਹਨ ਤੇ ਬਾਬਾ ਜੀ ਦਾ ਲਿਬਾਸ ਵੀ ਉਥੇ ਭਗਵਾ ਸੀ। ਲਿਬਾਸ ਦਾ ਅਰਥ ਕੇਵਲ ਇਕ ਰੰਗ ਤੱਕ ਬੱਝਾ ਹੋਇਆ ਬਾਬਾ ਜੀ ਦਾ ਜੀਵਨ ਨਹੀਂ। ਭੇਖ ਤਾਂ ਕੀਤਾ ਸੀ ਕਿ ਲੋਕ ਹੋ ਸਕਦਾ ਹੈ ਕੱਪੜਿਆਂ ਨਾਲ ਜੁੜੇ ਹੋਏ ਹੀ ਮੇਰੇ ਨੇੜੇ ਆ ਜਾਣ ਤੇ ਉਹਨਾਂ ਨੂੰ ਇਸ ਅਸਲੀਅਤ ਤੋਂ ਜਾਣੂ ਕਰਾ ਦੇਵਾਂ ਕਿ ਇਹਨਾਂ ਕੱਪੜਿਆਂ ਵਿਚ ਜੁੜਿਆ ਹੋਇਆ ਜਿਹੜਾ ਸਰੀਰ ਕੱਪੜਾ ਰੱਬ ਨੇ ਦਿੱਤਾ ਹੈ, ਇਸਨੂੰ ਹੰਢਾਉਣ ਲੱਗਿਆਂ ਪ੍ਰਮਾਤਮਾ ਤੱਕ ਪਹੁੰਚ ਜਾ।

ਗੁਰੂ ਨਾਨਕ ਸਾਹਿਬ ਜੀ ਦੇ ਕੋਲ ਪਾਂਡੇ ਆਏ, ਉਥੇ ਵਿਚਾਰ ਚਰਚਾ ਹੋਈ।

ਸ਼ਾਮ ਦਾ ਵੇਲਾ ਹੋਇਆ ਤੇ ਉਸ ਵੇਲੇ ਪਾਂਡਿਆਂ ਨੇ ਜਗਨਨਾਥ ਜੀ ਦੀ ਆਰਤੀ ਉਤਾਰਨੀ ਸੀ ਤੇ ਆਰਤੀ ਉਤਾਰਨ ਲਈ ਲੋਕ ਇਕੱਠੇ ਹੋਏ। ਆਰਤੀ ਦੇ ਵਿਚ ਥਾਲ ਲਿਆਏ, ਦੀਵੇ ਜਗਾਏ, ਸੁਗੰਧੀ ਵਾਲੇ ਪਦਾਰਥ ਰੱਖੇ, ਚਕਮਦੇ ਹੋਏ ਕੀਮਤੀ ਮੋਤੀ ਰੱਖੇ ਤੇ ਨਾਲ ਆਰਤੀ ਉਤਾਰਦਿਆਂ ਕਈ ਤਰ੍ਹਾਂ ਦੇ ਨਾਦ ਵੱਜਣ ਲੱਗੇ। ਧੰਨ ਗੁਰੂ ਨਾਨਕ ਸਾਹਿਬ ਕ੍ਰਿਪਾਲੂ ਜੀ ਉੱਠੇ ਨਹੀਂ। ਪਰ ਇਸਨੂੰ ਸ਼ੱਕ ਦੇ ਨਜ਼ਰੀਏ ਨਾਲ ਨਾ ਦੇਖਿਉ। ਬਾਬਾ ਜੀ ਤਾਂ ਉਥੇ ਵੀ ਨਹੀਂ ਸਨ ਉੱਠੇ ਜਦੋਂ ਸੁਲਤਾਨਪੁਰ ਦੀ ਧਰਤੀ 'ਤੇ ਨਮਾਜ਼ ਪੜ੍ਹਨ ਲਈ ਨਵਾਬ ਤੇ ਕਾਜ਼ੀ ਦੋਨੋਂ ਉੱਠਦੇ ਤੇ ਬੈਠਦੇ ਸਨ। ਉਥੇ ਬੈਠਕ ਕੇਵਲ ਪਾਖੰਡ ਸੀ ਤੇ ਇਥੇ ਕੇਵਲ ਦੀਵੇ ਬਾਲੇ ਜਾ ਰਹੇ ਸਨ ਤੇ ਅੰਦਰ ਹਨੇਰਾ ਸੀ। ਹਜ਼ੂਰ ਕ੍ਰਿਪਾਲੂ ਜੀ ਉੱਠੇ ਨਹੀਂ ਤੇ ਆਰਤੀ ਤੋਂ ਬਾਅਦ ਉਹਨਾਂ ਨੇ ਕਿਹਾ ਕਿ ਤੁਸੀਂ ਪ੍ਰਮਾਤਮਾ ਨੂੰ ਮੰਨਦੇ ਹੋ ? ਦਾਤਾਰ ਜੀ ਨੇ ਕਿਹਾ ਕਿਉਂ ਨਹੀਂ, ਉਸਤੋਂ ਬਿਨਾਂ ਤਾਂ ਕੁਝ ਹੈ ਹੀ ਨਹੀਂ। ਕਹਿਣ ਲੱਗੇ ਜੇ ਮੰਨਦੇ ਹੋ ਤਾਂ ਜਦੋਂ ਆਰਤੀ ਉਤਾਰੀ ਗਈ, ਤੁਸੀਂ ਉਸ ਆਰਤੀ ਦੇ ਵਿਚ ਸ਼ਾਮਿਲ ਕਿਉਂ ਨਹੀਂ ਹੋਏ ? ਧੰਨ ਗੁਰੂ ਕ੍ਰਿਪਾਲੂ ਜੀ ਨੇ ਮੇਹਰ ਕਰਕੇ ਆਪਣੀ ਮੁਬਾਰਿਕ ਰਸਨਾ ਤੋਂ ਇਹ ਅੰਮ੍ਰਿਤ ਬਚਨ ਉਚਾਰਨ ਕੀਤਾ ਕਿ ਅਸੀਂ ਕੌਣ ਹਾਂ ਸਾਈਂ ਦੀ ਆਰਤੀ ਉਤਾਰਨ ਵਾਲੇ। ਦੇਖੋ, ਉਹ ਜਗਤ ਦੇ ਨਾਥ ਵਾਹਿਗੁਰੂ ਜੀ ਦੀ ਆਰਤੀ ਉਤਰਦੀ ਪਈ ਹੈ। ਆਉ ਉਸਦੀ ਆਰਤੀ ਵਿਚ ਸ਼ਾਮਿਲ ਹੋ ਕੇ ਉਸ ਦੀਵੇ ਦੀ ਰੌਸ਼ਨੀ ਨੂੰ ਆਪਣੇ ਅੰਦਰ ਮਹਿਸੂਸ ਕਰੀਏ।

ਗੁਰਮਤਿ ਦਾ ਮਾਰਗ ਅੰਤਰ ਯਾਤਰਾ ਦਾ ਮਾਰਗ ਹੈ। ਇਹ ਬਾਹਰ ਦੀ ਭਟਕਣਾ ਦਾ ਮਾਰਗ ਨਹੀਂ। ਜੇ ਅਸੀਂ ਸੋਚੀਏ ਕਿ ਪ੍ਰਮਾਤਮਾ ਜਾਂ ਵਾਹਿਗੁਰੂ ਕਿਸੇ ਚਾਰ ਦੀਵਾਰੀ ਵਿਚ ਬੰਦ ਹੈ, ਉਥੇ ਜਾ ਕੇ ਹੀ ਰੱਬ ਮਿਲੇਗਾ ਤਾਂ ਇਸ ਗੱਲ ਨੂੰ ਮਨ ਵਿਚੋਂ ਅਸੀਂ ਕੱਢ ਦੇਈਏ। ਕਈ ਵਾਰੀ ਅਸੀਂ ਦਿਸ਼ਾਵਾਂ, ਨਾਵਾਂ, ਥਾਵਾਂ ਦੇ ਨਾਮ 'ਤੇ ਝਗੜੇ ਖੜੇ ਕਰ ਦਿੰਦੇ ਹਾਂ, ਪਰ ਜਿਸਦੇ ਨਾਮ 'ਤੇ ਝਗੜੇ ਕਰਦੇ ਹਾਂ, ਉਸ ਪ੍ਰਮਾਤਮਾ ਦਾ ਨਾਮ ਹਿਰਦੇ ਵਿਚ ਟਿੱਕਿਆ ਨਹੀਂ। ਸਤਿਗੁਰੂ ਨੇ ਅੰਮ੍ਰਿਤ ਬਾਣੀ ਵਿਚ ਕੁਝ ਪ੍ਰਮਾਣ ਦਿੱਤੇ ਹਨ ਕਿ ਹਰ ਇਕ ਗੱਲ ਦਾ ਹਵਾਲਾ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਸਾਨੂੰ ਮਿਲੇਗਾ। ਹਜ਼ੂਰ ਦੇ ਅੰਮ੍ਰਿਤ ਬਚਨ ਆਪ ਪੜ੍ਹਦੇ ਹੋ। ਕਬੀਰ ਸਾਹਿਬ ਜੀ ਦਾ ਇਕ ਬਚਨ ਆਉਂਦਾ ਹੈ-

*ਅਲਹੁ ਏਕੁ ਮਸੀਤਿ ਬਸਤ ਹੈ*

ਤੂੰ ਕਹਿੰਦਾ ਹੈਂ ਕਿ ਅਲਾਹ ਕੇਵਲ ਇਕ ਮਸੀਤ ਵਿਚ ਰਹਿੰਦਾ ਹੈ ਤੇ ਮੈਨੂੰ ਇਕ ਗੱਲ ਸਮਝਾ ਕਿ ਇਕ ਪਾਸੇ ਅਲਾਹ ਨੂੰ ਪਰਵਰਦਿਗਾਰ ਕਹਿੰਦਾ ਹੈਂ ਤੇ ਜੇ ਉਹ ਪਰਵਰਦਿਗਾਰ ਹੈ ਤਾਂ ਚਾਰ ਦੀਵਾਰੀ ਤੋਂ ਬਾਹਰ ਜਿਹੜੇ ਜੀਵ ਉਸਨੇ ਪੈਦਾ ਕੀਤੇ ਹਨ, ਇਸਦੀ ਸੰਭਾਲ ਕੋਣ ਕਰਦਾ ਹੈ ?

*ਅਲਹੁ ਏਕੁ ਮਸੀਤਿ ਬਸੁਤ ਹੈ ਅਵਰੁ ਮੁਲਖੁ ਕਿਸੁ ਕੇਰਾ॥*

ਇਕ ਨੇ ਮਸੀਤ 'ਚ ਕਿਹਾ ਤੇ ਦੂਜੇ ਨੇ ਕਿਹਾ-

*ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ॥*

(ਅੰਗ ੧੩੪੯)

ਸਾਹਿਬ ਨੇ ਕਿਹਾ, ਇਕੱਲਾ ਇਹ ਥਾਂ ਹੀ ਨਹੀਂ, ਤੂੰ ਦਿਸ਼ਾ 'ਤੇ ਵੀ ਝਗੜਾ ਕਰ ਲਿਆ।

*ਦਖਨ ਦੇਸਿ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ॥*

ਮੱਕਾ ਸਾਡਾ ਪੱਛਮ ਵੱਲ ਹੈ ਤੇ ਗੁਰਮਤਿ ਨੇ ਕਿਹਾ, ਭਲਿਆ ! ਕਿਉਂ ਦੱਖਣ ਤੇ ਪੱਛਮ, ਮੰਦਰ ਤੇ ਮਸੀਤ ਦੇ ਝਗੜੇ ਵਿਚ ਪੈ ਗਿਆ ਹੈਂ ?

*ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ॥*

(ਅੰਗ ੧੩੪੯)

ਪ੍ਰਮਾਤਮਾ ਤਾਂ ਤੇਰੇ ਦਿਲ ਵਿਚ ਵੱਸਦਾ ਹੈ, ਅੰਦਰ ਵਾਲੇ ਮੰਦਰ ਵਿਚ ਝਾਤੀ ਮਾਰ ਕੇ ਦੇਖ। ਇਕ ਬੇਨਤੀ ਹੋਰ ਕਰਾਂ, ਜਦੋਂ ਅਸੀਂ ਅੰਦਰ ਅਨੁਭਵ ਕਰਾਂਗੇ, ਕਿਉਂਕਿ ਅੱਜ ਦਾ ਸ਼ਬਦ ਬਾਹਰਮੁਖੀ ਦੀ ਬਹੁਤ ਵਿਆਖਿਆ ਕਰੇਗਾ। ਜਦੋਂ ਅਸੀਂ ਅੰਦਰ ਦੇਖਾਂਗੇ ਤਾਂ ਪਿਆਰਿਉ ! ਅੰਦਰ ਦਾ ਸਕੂਨ ਬਾਹਰ ਵੀ ਪ੍ਰਤੀਤ ਹੋਵੇਗਾ। ਬਾਬਾ ਜੀ ਦਾ ਤੁਸੀਂ ਇਕ ਬਚਨ ਪੜ੍ਹਦੇ ਹੋ-

*ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ॥*

(ਅੰਗ ੧੧੩੬)

ਜੇ ਸਰੀਰ ਘਰ ਵਿਚ, ਹਿਰਦੇ ਘਰ ਵਿਚ ਸੁੱਖ ਹੈ ਤਾਂ ਬਾਹਰ ਸੁੱਖ ਹੈ। ਜੇ ਅੰਦਰੋਂ ਬੰਦਾ ਕਲਪਿਆ ਹੈ ਤਾਂ ਬਾਹਰ ਭਾਵੇਂ ਫੁੱਲਾਂ ਦੀ ਬਗ਼ੀਚੀ ਵਿਚ ਵੀ ਤੁਰਿਆ ਫਿਰੇ, ਅੰਦਰ ਤਾਂ ਦੁੱਖ ਹੈ। ਬਾਬਾ ਜੀ ਨੇ ਕਿਹਾ ਕਿ ਬਸੰਤ ਵਿਚ ਸਾਰੇ ਖ਼ੁਸ਼ੀ ਦੇ ਗੀਤ ਗਾਉਂਦੇ ਹਨ, ਪਰ ਜਿਹੜਾ ਅੰਦਰੋਂ ਸੜਿਆ ਹੈ, ਉਹ ਬਸੰਤ ਦੀ ਰੁੱਤ ਵਿਚ ਵੀ ਸੜਿਆ ਰਹਿੰਦਾ ਹੈ।

*ਨਾਨਕ ਤਿਨਾ ਬਸੰਤੁ ਹੈ ਜਿਨ੍ ਘਰਿ ਵਸਿਆ ਕੰਤੁ॥*
*ਜਿਨ ਕੇ ਕੰਤ ਦਿਸਾਪੁਰੀ ਸੇ ਅਹਿਨਿਸਿ ਫਿਰਹਿ ਜਲੰਤ॥*

(ਅੰਗ ੭੯੧)

ਉਹ ਤੜਪਦੇ ਗਏ। ਹਜ਼ੂਰ ਨੇ ਕਿਹਾ-

*ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ॥*

ਜੇ ਅੰਦਰ ਸੁੱਖ ਹੈ ਤਾਂ ਬਾਹਰ ਸੁੱਖ ਹੈ। ਪਿਆਰਿਆ ! ਬਾਹਰ ਪ੍ਰਮਾਤਮਾ ਨੂੰ ਢੂੰਡਣ ਵਾਲਿਆ, ਜੇ ਅੰਦਰੋਂ ਢੂੰਡ ਲਿਆ ਤਾਂ ਬਾਹਰ ਕੋਈ ਥਾਂ ਅਜਿਹੀ ਨਹੀਂ ਜਿਥੇ ਪ੍ਰਮਾਤਮਾ ਨਹੀਂ।

*ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ॥*

ਪਰ ਕਦੋਂ

*ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ॥*

(ਅੰਗ ੧੧੩੬)

ਹਜ਼ੂਰ ਨੇ ਕਿਹਾ-

*ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ॥*

(ਅੰਗ ੧੩੪੯)

ਤੇ ਜਦੋਂ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਪੀਪਾ ਜੀ ਦੇ ਬਚਨ ਪੜ੍ਹੇ ਤਾਂ ਉਹਨਾਂ ਦਾ ਇਕ ਅੰਮ੍ਰਿਤ ਬਚਨ ਆਉਂਦਾ ਹੈ-

*ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ॥*
*ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ॥ ੧॥*
*ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ॥*
*ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ॥ ੧॥ ਰਹਾਉ॥*

*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥*
*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥ ੨॥*

(ਅੰਗ ੬੯੫)

ਹਜ਼ੂਰ ਨੇ ਕਿਹਾ, ਦੇਖੋ ਕਿਥੇ ਮੰਦਿਰ, ਕਿਥੇ ਭਗਵਾਨ ਤੇ ਖੋਜਣ ਬੰਦਾ ਕਿੱਥੇ ਤੁਰ ਪਿਆ ਤੇ ਪ੍ਰਮਾਤਮਾ ਹੈ ਕਿੱਥੇ। ਜਿੰਨੀ ਦੇਰ ਤੱਕ ਅੰਦਰ ਨੂੰ ਸੰਭਾਲਦੇ ਨਹੀਂ ਗੁਰਮੁਖੋ ! ਉੱਨੀ ਦੇਰ ਤੱਕ ਬਾਹਰ ਦੇ ਖੇੜੇ ਨਹੀਂ ਮਿਲਦੇ। ਖੇਡ ਤਾਂ ਸਾਰੀ ਅੰਦਰੋਂ ਚੱਲਦੀ ਪਈ ਹੈ।

ਚੀਨ ਵਿਚ ਇਕ ਬੜੀ ਸੋਹਣੀ ਕਹਾਣੀ ਹੈ ਕਿ ਇਕ ਬਜ਼ੁਰਗ ਮਾਈ ਫੁੱਲਾਂ ਦੀ ਨਿੱਕੀ ਜਿਹੀ ਬਗ਼ੀਚੀ ਬਣਾ ਕੇ ਆਪਣੇ ਘਰ ਵਿਚ ਬੈਠੀ ਹੈ। ਰੋਜ਼ਾਨਾ ਫੁੱਲਾਂ ਦੀ ਬਗ਼ੀਚੀ ਵਿਚ ਸਵੇਰੇ ਸ਼ਾਮ ਆਉਂਦੀ ਹੈ ਤੇ ਇਕ ਇਕ ਬੂਟੇ ਨੂੰ ਦੇਖਣਾ, ਪੱਤਿਆਂ ਦੇ ਰੰਗ ਦੇਖਣੇ। ਆਪਣੇ ਕੋਲੋਂ ਉਸਨੇ ਪਾਣੀ ਵੀ ਲਾਉਣਾ, ਉਹਨਾਂ ਫੁੱਲਾਂ ਨੂੰ ਤਾਕਤ ਲਈ ਉਸਨੇ ਖਾਦ ਵੀ ਪਾਉਣੀ। ਇਹ ਮਾਈ ਕੁਝ ਦਿਨਾਂ ਲਈ ਆਪਣੇ ਘਰ ਤੋਂ ਦੂਰ ਜਾਣ ਲੱਗੀ ਕਿਸੇ ਰਿਸ਼ਤੇ ਵਿਚ ਤੇ ਜਿਹੜਾ ਪੁੱਤਰ ਇਸਦੇ ਘਰ ਵਿਚ ਸੀ ਉਸਨੂੰ ਤੁਰਨ ਲੱਗਿਆਂ ਇਕ ਗੱਲ ਕਹੀ ਕਿ ਬੇਟਾ ! ਮੈਂ ਇਹ ਫੁੱਲ ਤੇਰੀ ਤਰ੍ਹਾਂ ਪਾਲੇ ਹਨ। ਮੈਂ ਇਹਨਾਂ ਫੁੱਲਾਂ ਦੀ ਬਗ਼ੀਚੀ ਨੂੰ ਤੇਰੀ ਤਰ੍ਹਾਂ ਸੰਭਾਲਿਆ ਹੈ। ਇਕ ਕੰਮ ਕਰੀਂ ਕਿ ਮੇਰੇ ਤੋਂ ਬਾਅਦ ਦੇਖੀਂ ਕਿਤੇ ਇਹ ਬੂਟਿਆਂ ਦੇ ਪੱਤੇ ਮੁਰਝਾ ਨਾ ਜਾਣ। ਇਹਨਾਂ ਦਾ ਖ਼ਿਆਲ ਰੱਖੀਂ। ਜਿਹੜੇ ਫੁੱਲ ਖਿੜਨ ਵਾਲੇ ਹਨ ਕਿਤੇ ਇਹ ਅੱਧ ਵਿਚਾਲੇ ਹੀ ਨਾ ਮੁਰਝਾ ਜਾਣ। ਅਸੀਂ ਕੀ ਕਰਦੇ ਹਾਂ ਤੇ ਕਰਨਾ ਕੀ ਚਾਹੀਦਾ ਹੈ। ਉਸ ਨੌਜਵਾਨ ਨੇ ਕਿਹਾ ਮਾਂ ! ਆਪ ਜੀ ਨੇ ਹੁਕਮ ਕੀਤਾ ਤੇ ਮੈਂ ਇਸ ਬਗ਼ੀਚੀ ਦੀ ਤਹਿ ਦਿਲੋਂ ਸੰਭਾਲ ਕਰਾਂਗਾ। ਸਭ ਕੁਝ ਛੱਡ ਕੇ ਇਸ ਨੂੰ ਸੰਭਾਲਾਂਗਾ। ਕਦੀ ਬਗ਼ੀਚੀ ਵਿਚ ਨਹੀਂ ਸੀ ਆਇਆ।

ਮਾਂ ਚਲੀ ਗਈ। ਦੂਜੇ ਦਿਨ ਬਗ਼ੀਚੀ ਵਿਚ ਆਇਆ। ਇਸ ਨੇ ਖਿੜੇ ਹੋਏ ਫੁੱਲਾਂ ਦੇ ਰੁੱਖ ਦੇਖੇ। ਦੇਖ ਕੇ ਬੜਾ ਖ਼ੁਸ਼ ਸੀ। ਤੀਸਰੇ ਦਿਨ ਆਇਆ। ਕੀ ਦੇਖਦਾ ਹੈ ਕਿ ਥੋੜੇ ਥੋੜੇ ਪੱਤੇ ਕੁਮਲਾਉਣ ਲੱਗ ਪਏ ਹਨ। ਇਸਨੇ ਕੱਪੜਾ ਲਿਆ ਤੇ ਫੁੱਲਾਂ ਦੀਆਂ ਪੱਤੀਆਂ ਨੂੰ ਝਾੜਨ ਲੱਗਾ ਕਿ ਸ਼ਾਇਦ ਇਹ ਬਾਹਰ ਜੰਮੀ ਹੋਈ ਧੂੜ ਕਰਕੇ ਮੁਰਝਾਉਂਦੇ ਪਏ ਹਨ। ਇਸਨੇ ਸਾਰਾ ਦਿਨ ਪੱਤੇ ਝਾੜੇ। ਸ਼ਾਮ ਵੇਲੇ ਘਰ ਚਲਾ ਗਿਆ। ਚੌਥੇ ਦਿਨ ਆਇਆ ਤੇ ਦੇਖਦਾ ਹੈ ਕਿ ਪੱਤਿਆਂ ਦੇ ਨਾਲ ਜਿਹੜੇ ਫੁੱਲ ਅੱਧ-ਖਿੜੇ ਸਨ, ਉਹਨਾਂ ਦੀਆਂ ਨਿੱਕੀਆਂ-ਨਿੱਕੀਆਂ ਡੰਡੀਆਂ ਵੀ ਮੁਰਝਾਉਣ ਲੱਗ ਪਈਆਂ। ਫੁੱਲ ਮੁਰਝਾ ਗਏ, ਪੱਤੇ ਮੁਰਝਾ ਗਏ। ਇਥੇ ਹੀ ਬਸ ਨਹੀਂ, ਫੁੱਲਾਂ ਤੇ ਪੱਤਿਆਂ ਦੇ ਮੁਰਝਾਉਣ ਤੋਂ ਬਾਅਦ ਫੁੱਲਾਂ ਦੇ ਤਣੇ ਵੀ ਟੁੱਟਣੇ ਸ਼ੁਰੂ ਹੋ ਗਏ। ਇਹ ਸੋਚ ਵਿਚ ਪੈ ਗਿਆ ਕਿ ਇਹਨਾਂ ਫੁੱਲਾਂ ਨੂੰ ਹੋਇਆ ਕੀ ਹੈ ? ਸਵੇਰ ਤੋਂ ਸ਼ਾਮ ਤੱਕ ਮੈਂ ਕਿਆਰੀ ਵਿਚ ਰਹਿੰਦਾ ਹਾਂ। ਮਾਂ ਤਾਂ ਸਵੇਰੇ-ਸ਼ਾਮ ਆਉਂਦੀ ਸੀ ਤੇ ਮੈਂ ਤਾਂ ਅੱਠ-ਨੌਂ ਘੰਟੇ ਇਸ ਕਿਆਰੀ ਵਿਚ ਰਹਿੰਦਾ ਹਾਂ। ਇਕ ਇਕ ਪੱਤੇ ਨੂੰ ਵੀ ਝਾੜਦਾ ਹਾਂ। ਫੁੱਲ ਨੂੰ ਸਾਫ਼ ਕਰਦਾ

ਹਾਂ, ਪਰ ਫਿਰ ਵੀ ਇੰਨੀ ਮਿਹਨਤ ਦੇ ਬਾਵਜੂਦ ਇਹ ਫੁੱਲਾਂ ਦੀ ਕਿਆਰੀ ਸੁੱਕ ਗਈ। ਮਾਂ ਇਹਨਾਂ ਨੂੰ ਦੇਖਕੇ ਮੈਨੂੰ ਕੀ ਕਹੇਗੀ ?

ਕਹਿੰਦੇ ਹਨ, ਜਦੋਂ ਮਾਈ ਆਈ ਤਾਂ ਉਹ ਸਭ ਤੋਂ ਪਹਿਲਾਂ ਆਪਣੇ ਫੁੱਲਾਂ ਦੀ ਕਿਆਰੀ ਵਿਚ ਗਈ। ਉਹ ਦੇਖਕੇ ਇਕ ਦੱਮ ਰੋ ਪਈ। ਕਹਿਣ ਲੱਗੀ, ਬੇਟਾ ! ਮੈਨੂੰ ਇਹ ਆਸ ਨਹੀਂ ਸੀ ਕਿ ਤੂੰ ਮੇਰੇ ਤੋਂ ਬਾਅਦ ਫੁੱਲਾਂ ਨਾਲ ਇੰਨਾ ਬੁਰਾ ਕਰੇਂਗਾ। ਦੇਖ ਪੱਤੇ ਸੁੱਕ ਗਏ, ਫੁੱਲ ਝੜ ਗਏ, ਤਣੇ ਬਿਲਕੁਲ ਸੁੱਕੀ ਲੱਕੜ ਬਣ ਕੇ ਰਹਿ ਗਏ। ਹਰਿਆਵਲ ਚਲੀ ਗਈ, ਸੁਗੰਧੀ ਚਲੀ ਗਈ, ਖੇੜਾ ਚਲਾ ਗਿਆ। ਤੂੰ ਇਹਨਾਂ ਫੁੱਲਾਂ ਦੀ ਸੰਭਾਲ ਨਹੀਂ ਕੀਤੀ। ਬੱਚੇ ਨੇ ਰੋ ਕੇ ਕਿਹਾ, ਮਾਂ ! ਤੂੰ ਤਾਂ ਸ਼ਾਇਦ ਦੋ ਵੇਲੇ ਆਉਂਦੀ ਸੀ ਬਗ਼ੀਚੀ ਵਿਚ ਪਰ ਮੈਂ ਤਾਂ ਸਾਰਾ ਦਿਨ ਇਸਦੇ ਵਿਚ ਬੈਠਾ ਰਹਿੰਦਾ ਸੀ। ਆ ਦੇਖ ਕੱਪੜਾ, ਮੈਂ ਫੁੱਲ ਝਾੜੇ, ਪੱਤੇ ਝਾੜੇ, ਤਣੇ ਸਾਫ਼ ਕੀਤੇ ਪਰ ਇੰਨਾ ਪਿਆਰ ਕਰਨ ਦੇ ਬਾਵਜੂਦ ਵੀ ਫੁੱਲ ਮੁਰਝਾ ਗਏ ਤੇ ਮਾਂ ਨੇ ਮੱਥੇ 'ਤੇ ਹੱਥ ਮਾਰ ਕੇ ਕਿਹਾ, ਬੇਟਾ ! ਜਿਹੜਾ ਕੰਮ ਕਰਨਾ ਸੀ, ਉਹ ਤਾਂ ਤੂੰ ਕੀਤਾ ਨਾ। ਬੇਟਾ ਪੁੱਛਦਾ ਹੈ, ਕਿਹੜਾ ? ਮਾਈ ਨੇ ਕਿਹਾ, ਤੂੰ ਬਾਹਰੋਂ ਫੁੱਲ ਝਾੜੇ, ਪੱਤੇ ਝਾੜੇ, ਤਣੇ ਸਾਫ਼ ਕੀਤੇ ਪਰ ਬੇਟਾ ! ਬਾਹਰ ਦੇ ਝਾੜਨ ਨਾਲ ਕਦੀ ਖੇੜਾ ਨਹੀਂ ਆਉਂਦਾ। ਫੁੱਲ ਤਾਂ ਜੀਉਂਦੇ ਰਹਿ ਸਕਦੇ ਸਨ ਜੇ ਇਹਨਾਂ ਦੀਆਂ ਜੜ੍ਹਾਂ ਵਿਚ ਪਾਣੀ ਦੇ ਦਿੰਦਾ। ਜੜ੍ਹਾਂ ਦਿੱਸਦੀਆਂ ਹਨ ਪਰ ਚੇਤੇ ਰੱਖੀਂ, ਜਿਹੜਾ ਅਣ-ਦਿੱਸਦਾ ਜੀਵਨ ਹੈ, ਉਸਦੇ ਵਿਚ ਹੈ। ਬੇਟਾ ! ਤੂੰ ਬਾਹਰ ਸਭ ਕੁਝ ਕੀਤਾ, ਪਰ ਅਣ-ਦਿੱਸਦੇ ਨੂੰ ਖ਼ੁਰਾਕ ਦਿੱਤੀ ਨਾ, ਅਦ੍ਰਿਸ਼ਟ ਨੂੰ ਤਾਂ ਪਾਣੀ ਦਿੱਤਾ ਨਾ। ਮੇਰੇ ਲਾਲ ! ਜੇ ਜੜ੍ਹਾਂ ਨੂੰ ਪਾਣੀ ਨਾ ਮਿਲੇ ਤਾਂ ਬਾਹਰ ਦਾ ਸਾਫ਼ ਕਰਨਾ ਕੇਵਲ ਰੁੱਖਾਪਣ ਰਹਿ ਜਾਂਦਾ ਹੈ।

ਸੱਚ ਜਾਣਿਉ ਗੁਰਮੁਖੋ ! ਇਹੀ ਮਾਨਵਤਾ ਦਾ ਹਾਲ ਹੈ। ਰੱਬ ਨੇ ਤਾਂ ਸੋਹਣੀ ਕਿਆਰੀ ਬਣਾਈਂ, ਸਾਨੂੰ ਜੀਵਨ ਦਿੱਤਾ। ਜੇ ਕਰਮ ਕਾਂਡਾਂ ਦੇ ਨਾਲ ਤੂੰ ਬਾਹਰ ਦੇ ਇਸ਼ਨਾਨ, ਬਾਹਰ ਦੀਆਂ ਗੱਲਾਂ, ਬਾਹਰ ਦੇ ਝਾੜ-ਪੂੰਝ ਵਿਚ ਲੱਗਾ ਰਹੇਂਗਾ ਤਾਂ ਦਿਨੋਂ ਦਿਨ ਸੁੱਕ ਜਾਏਂਗਾ ਤੇ ਜਿਹੜੀ ਅਦ੍ਰਿਸ਼ਟ ਆਤਮਾ ਤੈਨੂੰ ਦਿੱਸਦੀ ਨਹੀਂ ਪਿਆਰਿਆ ! ਕਦੀ ਉਸਨੂੰ ਨਾਮ ਦਾ ਪਾਣੀ ਦੇ। ਬਾਹਰੋਂ ਝਾੜਨ ਦੀ ਲੋੜ ਨਹੀਂ, ਖੇੜਾ ਆਪਣੇ ਆਪ ਹੀ ਆ ਜਾਏਗਾ। ਫੁੱਲ ਤਾਂ ਮੁਰਝਾਏ ਕਿਉਂਕਿ ਜੜ੍ਹਾਂ ਨੂੰ ਪਾਣੀ ਨਹੀਂ ਮਿਲਿਆ। ਜੜ੍ਹ ਨੂੰ ਖ਼ੁਰਾਕ ਮਿਲ ਜਾਏ ਤਾਂ ਫੁੱਲ ਪੂਰੇ ਜੋਬਨ 'ਤੇ ਚਹਿਕਦਾ ਹੈ ਤੇ ਜਦੋਂ ਕਿਸੇ ਦੇ ਅੰਤਰ-ਆਤਮੇ ਨੂੰ ਖ਼ੁਰਾਕ ਮਿਲ ਜਾਏ ਪਿਆਰਿਉ ! ਬਾਹਰ ਭਟਕਣ ਦੀ ਲੋੜ ਨਹੀਂ, ਉਸਦਾ ਜੀਵਨ ਹੀ ਖੇੜਾ ਬਣ ਜਾਂਦਾ ਹੈ। ਹਜ਼ੂਰ ਨੇ ਬਾਣੀ ਵਿਚ ਕਿਹਾ ਹੈ-

*ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ॥*

ਬਾਹਰ ਦੀ ਯਾਤਰਾ 'ਤੇ ਜਾਣ ਵਾਲਿਆ ! ਤੇਰੀ ਕਾਇਆ ਹੀ ਤੀਰਥ ਹੈ। ਕਦੀ ਇਸਦੇ ਅੰਦਰ ਯਾਤਰਾ ਕਰਕੇ ਦੇਖ।

*ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ॥੧॥*

ਕਹਿਣ ਲੱਗੇ ਕਿ ਮੈਂ ਬਾਹਰ ਦੀਆਂ ਧੂੱਪਾਂ, ਬਾਹਰ ਦੇ ਪੱਤੇ, ਬਾਹਰ ਦੇ ਫੁੱਲ ਛੱਡ ਦਿੱਤੇ, ਮੈਂ ਇਸ ਅੰਦਰ ਦੀ ਕਾਇਆ ਵਿਚ ਹੀ ਸਾਰੀ ਪੂਜਾ ਦਾ ਸਾਮਾਨ ਇਕੱਤਰ ਕੀਤਾ ਹੈ।

*ਕਾਇਆ ਬਹੁ ਖੰਡ ਖੋਜਤੇ*

ਕੋਈ ਕਾਇਆ ਨੂੰ ਖੋਜੇ ਸਹੀ ਗੁਰਮੁਖੋ ! ਬੜਾ ਕੀਮਤੀ ਖ਼ਜ਼ਾਨਾ ਪ੍ਰਮਾਤਮਾ ਨੇ ਦਿੱਤਾ ਹੈ।

*ਨਵ ਨਿਧਿ ਪਾਈ॥*

ਨਾਮ ਦਾ ਖ਼ਜ਼ਾਨਾ ਮਿਲਿਆ ਤੇ ਹੁਣ ਸਮਝ ਪੈ ਗਈ-

*ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ॥੧॥ਰਹਾਉ॥*

ਕਹਿਣ ਲੱਗੇ ਜੋ ਕੁਝ ਬਾਹਰ ਦੇਖਦਾ ਹੈਂ, ਉਹ ਅੰਦਰ ਹੈ ਤੇ ਜੋ ਕੁਝ ਅੰਦਰ ਦੇਖੇਂਗਾ ਉਹ ਬਾਹਰ ਹੈ।

*ਜੋ ਬ੍ਰਹਮੰਡੇ ਸੋਈ ਪਿੰਡੇ*

ਜੋ ਬ੍ਰਹਿਮੰਡ ਵਿਚ ਹੈ, ਉਹੀ ਤੇਰੇ ਸਰੀਰ ਵਿਚ ਹੈ।

*ਜੋ ਖੋਜੈ ਸੋ ਪਾਵੈ॥*

ਜਿਹੜਾ ਖੋਜੇਗਾਂ ਉਸਨੂੰ ਹੀ ਮਿਲੇਗਾ। ਅਸੀਂ ਸਾਰੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਦੇ ਹਾਂ ਤੇ ਕੀ ਸਾਰੇ ਗੁਰੂ ਗ੍ਰੰਥ ਸਾਹਿਬ ਵਿਚੋਂ ਉਹ ਤੱਤ ਲੈ ਕੇ ਜਾਂਦੇ ਹਨ ਜੋ ਖ਼ਜ਼ਾਨਾ ਪਿਆ ਹੈ। ਹਰ ਇਕ ਦੀ ਖੋਜ ਦਾ ਨਜ਼ਰੀਆ ਆਪੋ ਆਪਣਾ ਹੈ। ਗੁਰੂ ਗ੍ਰੰਥ ਸਾਹਿਬ ਇਕ ਸਾਗਰ ਹਨ। ਹਰ ਇਕ ਬੰਦੇ ਦਾ ਆਪੋ ਆਪਣਾ ਨਜ਼ਰੀਆ ਹੈ ਦੇਖਣ ਦਾ, ਪੜ੍ਹਨ ਦਾ, ਵਿਆਖਿਆ ਦਾ। ਜਿਹੜਾ ਖੋਜੇਗਾ, ਜਿਹੜਾ ਪੜਚੋਲ ਕਰੇਗਾ, ਪ੍ਰਾਪਤੀ ਤਾਂ ਉਸੇ ਨੂੰ ਹੋਵੇਗੀ।

ਅਸੀਂ ਗੁਰਦੁਆਰੇ ਆਉਂਦੇ ਹਾਂ ਤੇ ਕਈ ਸੱਜਣ ਇਹ ਸ਼ਬਦ ਕਹਿਣਗੇ ਕਿ ਅੱਜ ਗੁਰਦੁਆਰੇ ਗਏ ਤਾਂ ਬੜੇ ਬੰਦੇ ਉੱਚੀ-ਉੱਚੀ ਪੱਦਵੀਆਂ ਵਾਲੇ ਵੀ ਉਥੇ ਬੈਠੇ ਸਨ। ਕੋਈ ਕਹੇਗਾ, ਕੀਰਤਨ ਵਾਲਿਆਂ ਦੀ ਆਵਾਜ਼ ਬੜੀ ਉੱਚੀ ਸੀ। ਕੋਈ ਕਹੇਗਾ, ਕਥਾ ਵਾਲੇ ਨੇ ਬੜੀਆਂ ਦਲੀਲਾਂ ਦਿੱਤੀਆਂ। ਪਰ ਇਹਨਾਂ ਵਿਚੋਂ ਇਕ ਅਜਿਹਾ ਗੁਰਮੁਖ ਹੋਵੇਗਾ ਜਿਹੜਾ ਸਭ ਕੁਝ ਦੇਖ ਕੇ, ਸੁਣ ਕੇ ਇਕੋ ਗੱਲ ਸ਼ੁਕਰ ਵਿਚ ਕਹੇਗਾ, ਦਾਤਾ ! ਅੱਜ ਜਿਹੜਾ ਅੰਦਰ ਦਾ ਰੱਸ ਦਿੱਤਾ ਹੈ, ਦੁਨੀਆਂ ਦੇ ਰੱਸ ਭੁੱਲ ਗਏ। ਭਗਤ ਜੀ ਨੇ ਸ਼ਬਦ ਵਰਤੇ, ਕਹਿਣ ਲੱਗੇ ਪਿਆਰਿਆ !

*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥*
*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥ ੨॥*

(ਅੰਗ ੬੯੫)

ਇਸੇ ਤਰ੍ਹਾਂ ਇਕ ਬਚਨ ਭਗਤ ਰਵਿਦਾਸ ਜੀ ਨੇ ਕਿਹਾ। ਅਸੀਂ ਕਈ ਵਾਰੀ ਸੋਚਦੇ ਹਾਂ ਕਿ ਬਾਹਰ ਦੇ ਕਿਰਿਆ ਕਰਮ ਨਾਲ ਪ੍ਰਮਾਤਮਾ ਰੀਝ ਜਾਏਗਾ। ਕੀ ਇਸ ਤਰੀਕੇ ਨਾਲ ਰੱਬ ਰੀਝ ਸਕਦਾ ਹੈ ? ਉਹਨਾਂ ਦਾ ਇਕ ਬਚਨ ਹੈ ਕਿ ਕੁਝ ਲੋਕ ਆਪਣੇ ਅੰਦਰ ਦੀ ਜੂਠ ਤਾਂ ਲਾਹੁੰਦੇ ਨਹੀਂ ਤੇ ਬਾਹਰ ਦੀਆਂ ਚਿੱਟੀਆਂ ਚੀਜ਼ਾਂ ਢੂੰਡਣ ਲਈ ਤੁਰ ਪੈਂਦੇ ਹਨ। ਬਾਹਰੋਂ ਕੋਈ ਚੀਜ਼ ਮਿਲ ਜਾਏ, ਮਨੌਤ ਬਣਾ ਦਿੱਤੀ ਕਿ ਸੁੱਚਾ ਜਲ ਇਸ ਨਦੀ ਦਾ ਲਿਆਵੀਂ ਤਾਂ ਭਗਵਾਨ ਖ਼ੁਸ਼ ਹੋਣਗੇ। ਕਿਸੇ ਨੇ ਕਹਿ ਦਿੱਤਾ ਕਿ ਪ੍ਰਭਾਤ ਵੇਲੇ ਜੇ ਤੂੰ ਖਿੜੇ ਹੋਏ ਫੁੱਲ ਸੰਚਿਤ ਕਰਕੇ ਲੈ ਆਵੇਂ ਤਾਂ ਫੁੱਲਾਂ ਨਾਲ ਪ੍ਰਮਾਤਮਾ ਖ਼ੁਸ਼ ਹੋ ਜਾਏਗਾ। ਕਿਸੇ ਨੇ ਕਹਿ ਦਿੱਤਾ ਕਿ ਤੂੰ ਸੁੱਚਾ ਗੋਕਾ ਦੁੱਧ ਚੋ ਕੇ ਲਿਆਵੀਂ ਤੇ ਉਸਦੇ ਨਾਲ ਪ੍ਰਮਾਤਮਾ ਪ੍ਰਸੰਨ ਹੋਣਗੇ। ਕਿਸੇ ਨੇ ਕਿਹਾ ਚੰਦਨ ਲੈ ਕੇ ਆ, ਚੰਦਨ ਨੂੰ ਘਸਾ ਕੇ ਲੇਪਨ ਕਰੇਂਗਾ ਤਾਂ ਪ੍ਰਮਾਤਮਾ ਖ਼ੁਸ਼ ਹੋਣਗੇ। ਉਹ ਮਹਾਂਪੁਰਸ਼ ਜਿਹੜੇ ਆਪਣੇ ਅੰਤਰ ਆਤਮੇ ਪ੍ਰਮਾਤਮਾ ਨੂੰ ਖ਼ੁਸ਼ ਕਰਕੇ ਗਏ, ਉਹਨਾਂ ਨੇ ਬਾਣੀ ਵਿਚ ਦਲੀਲਾਂ ਦੇ ਕੇ ਕਿਹਾ, ਦੁਨੀਆਂ ਦੇ ਲੋਕੋ ! ਬਾਹਰ ਦੀ ਭਟਕਣਾ ਨੂੰ ਛੱਡ ਕੇ ਕਿਤੇ ਅੰਦਰ ਦੀ ਪੂਜਾ ਵੱਲ ਤੁਰੋ। ਉਥੇ ਉਹਨਾਂ ਬਚਨ ਕੀਤਾ-

*ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥*
*ਅਵਰੁ ਨ ਫੂਲੁ ਅਨੂਪੁ ਨ ਪਾਵਉ॥*

(ਅੰਗ ੫੨੫)

ਹੇ ਮੇਰੀ ਮਾਂ ! ਮੈਨੂੰ ਦੱਸ ਮੈਂ ਗੋਬਿੰਦ ਦੀ ਪੂਜਾ ਕਿਵੇਂ ਕਰਾਂ ? ਪ੍ਰਮਾਤਮਾ ਦੀ ਪੂਜਾ ਕਿਵੇਂ ਕਰਾਂ ? ਕਿਉਂ ਜੀ ? ਕਹਿਣ ਲੱਗੇ ਜਦੋਂ ਮੈਨੂੰ ਕਿਹਾ ਗਿਆ ਕਿ ਤੂੰ ਫੁੱਲ ਲੈ ਕੇ ਆ ਤੇ ਮੈਂ ਸੋਚਿਆ ਮੈਂ ਜ਼ਮੀਨ ਵਿਚੋਂ ਖਿੜੇ ਹੋਏ ਫੁੱਲ ਲੈ ਕੇ ਪ੍ਰਮਾਤਮਾ ਨੂੰ ਸਮਰਪਿਤ ਕਰਾਂਗਾ। ਜਦੋਂ ਮੈਂ ਫੁੱਲ ਤੋੜਨ ਲੱਗਾ ਤਾਂ ਮੇਰਾ ਮਨ ਇਕੋ ਦੱਮ ਸ਼ੰਕੇ ਵਿਚ ਪੈ ਗਿਆ ਕਿ ਇਹ ਤਾਂ ਸੁੱਚਾ ਰਿਹਾ ਨਹੀਂ, ਕਿਉਂਕਿ ਮੇਰੇ ਤੋੜਨ ਤੋਂ ਪਹਿਲਾਂ ਉਸ ਫੁੱਲ ਉੱਤੇ ਭਵਰਾ ਬੈਠ ਗਿਆ ਸੀ। ਭਵਰੇ ਨੇ ਸੁਗੰਧੀ ਲੈ ਲਈ ਤੇ ਫੁੱਲ ਜੂਠਾ ਕਰ ਦਿੱਤਾ। ਮਨ ਵਿਚ ਆਇਆ ਕਿਤੋਂ ਜੱਲ ਲੈ ਲਵਾਂ। ਜਦੋਂ ਨਿਰਮਲ ਨੀਰ ਦੇਖਿਆ ਤੇ ਲੋਟਾ ਭਰਨ ਲਈ ਅੱਗੇ ਵੱਧਿਆ ਤਾਂ ਉਸ ਨਿਰਮਲ ਨੀਰ ਦੀ ਤਹਿ ਥੱਲੇ ਛੋਟੀਆਂ ਛੋਟੀਆਂ ਮੱਛੀਆਂ ਤੱਰਦੀਆਂ ਪਈਆਂ ਸਨ। ਮਨ ਨੇ ਕਿਹਾ ਮਨਾ ! ਜਿਥੇ ਮੱਛੀਆਂ ਰਹਿੰਦੀਆਂ ਨੇ, ਇਹ ਪਾਣੀ ਦੀ ਕੀ ਸੁੱਚਮਤਾ ਰਹਿ ਗਈ। ਦੁੱਧ ਚੋਣ ਲਈ ਜਦੋਂ ਮੈਂ ਗਿਆ ਤਾਂ ਅਜੇ ਮੈਂ ਦੁੱਧ ਬਾਅਦ ਵਿਚ ਚੋਣਾ ਸੀ, ਪਰ ਪਹਿਲਾਂ ਗਾਂ ਦੇ ਵਛੜੇ ਨੇ ਉਸ ਦੁੱਧ ਨੂੰ ਪੀਤਾ। ਉਸਨੇ ਥਣਾਂ ਤੋਂ ਦੁੱਧ ਜੂਠਾ ਕਰ ਦਿੱਤਾ। ਕਹਿਣ ਲੱਗੇ ਫਿਰ ਸੋਚਿਆ ਚਲੋ ਚੰਦਨ ਤਾਂ ਸੁੱਚਾ ਕਹਿੰਦੇ ਹਨ, ਚੰਦਨ ਦੀ ਲੱਕੜ ਲੈਣ ਗਿਆ ਤੇ ਚੰਦਨ ਦੇ ਰੁੱਖ ਉੱਤੇ

ਸੱਪ ਸਨ। ਸੱਪ ਜੀਭ ਨਾਲ ਚੰਦਨ ਨੂੰ ਚੱਟਦੇ ਹਨ। ਸੱਪ ਚੰਦਨ ਨੂੰ ਜੂਠਿਆਂ ਕਰੀ ਬੈਠੇ ਹਨ। ਮਨ ਵਿਚ ਆਇਆ, ਚਲ ਧੂਫ ਬਾਲ ਲੈ ਤੇ ਕਹਿੰਦੇ ਕਦੀ ਦੇਖਿਆ ਜਿਸਨੂੰ ਅਸੀਂ ਧੂਫ ਦੀ ਸੁਗੰਧੀ ਦੇਣੀ ਚਾਹੁੰਦੇ ਹਾਂ, ਸਭ ਤੋਂ ਪਹਿਲਾਂ ਤਾਂ ਉਸ ਨੂੰ ਮਿਲ ਗਈ ਜਿਸਨੇ ਧੂਫ ਨੂੰ ਦੀਆ-ਸਲਾਈ ਨਾਲ ਜਗਾਇਆ ਸੀ। ਰਵਿਦਾਸ ਜੀ ਕਹਿੰਦੇ ਹਨ, ਮਾਂ ! ਮੈਨੂੰ ਦੱਸ ਮੈਂ ਅਨੂਪ ਨੂੰ ਕਿਵੇਂ ਪਾਵਾਂਗਾ ? ਗੁਰਮੁਖੋ ! ਨਾਲ ਉਹਨਾਂ ਨੇ ਇਕ ਜੁਗਤੀ ਦੱਸੀ। ਜਿਹੜਾ ਪੂਜਾ ਉਹਨਾਂ ਨੇ ਦੱਸੀ, ਉਹ ਕੋਈ ਟਾਵਾਂ-ਟਾਵਾਂ ਭੇਟਾ ਕਰਦਾ ਹੈ। ਸਾਹਿਬ ਨੇ ਕਿਹਾ-

*ਦੂਧੁ ਤ ਬਛਰੈ ਥਨਹੁ ਬਿਟਾਰਿਓ॥*
*ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥ ੧॥*
*ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥*
*ਅਵਰੁ ਨ ਫੂਲੁ ਅਨੂਪੁ ਨ ਪਾਵਉ॥੧॥ ਰਹਾਉ॥*
*ਮੈਲਾਗਰ ਬੇਰ੍ਹੇ ਹੈ ਭੁਇਅੰਗਾ॥*
*ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥ ੨॥*
*ਧੂਪ ਦੀਪ ਨਹੀ ਬੇਦਹਿ ਬਾਸਾ॥*
*ਕੈਸੇ ਪੂਜ ਕਰਹਿ ਤੇਰੀ ਦਾਸਾ॥ ੩॥*

ਜੇ ਸਹੀ ਅਰਥਾਂ ਵਿਚ ਪੂਜਾ ਕਰਨੀ ਹੈ ਤਾਂ ਇਕੱਲੇ ਫੁੱਲ, ਇਕੱਲੇ ਨਾਰੀਅਲ, ਕੇਵਲ ਧੂਪ ਨਹੀਂ, ਜੇ ਭੇਟ ਹੀ ਕਰਨ ਆਇਆ ਹੈਂ ਤਾਂ ਅੱਜ ਆਪਣਾ ਮੱਥਾ ਟੇਕ ਜਾ, ਆਪਣੇ ਆਪ ਨੂੰ ਵੀ ਭੇਟਾ ਦੇ ਜਾ।

*ਤਨੁ ਮਨੁ ਅਰਪਉ ਪੂਜ ਚਰਾਵਉ॥*
*ਗੁਰ ਪਰਸਾਦਿ ਨਿਰੰਜਨੁ ਪਾਵਉ॥ ੪॥*

ਪੁੱਛਿਆ, ਤੁਸੀਂ ਕਰਮ ਕਾਂਡੀ ਪੂਜਾ ਕਿਉਂ ਨਹੀਂ ਕਰਦੇ ? ਕਹਿਣ ਲੱਗੇ-

ਹੇ ਭਗਵਾਨ !

*ਪੂਜਾ ਅਰਚਾ ਆਹਿ ਨ ਤੋਰੀ॥*
*ਕਹਿ ਰਵਿਦਾਸ ਕਵਨ ਗਤਿ ਮੋਰੀ॥ ੫॥*

(ਅੰਗ ੫੨੫)

ਮੇਰੀ ਕਿਵੇਂ ਬੰਦ-ਖਲਾਸੀ ਹੋਵੇ, ਮੈਨੂੰ ਕਰਮ-ਕਾਂਡੀ ਪੂਜਾ ਨਹੀਂ ਆਉਂਦੀ। ਤੀਜਾ ਬਚਨ ਭਗਤ ਰਾਮਾ ਨੰਦ ਜੀ ਨੇ ਕਿਹਾ। ਉਹ ਸ਼ਬਦ ਹੈ-

*ਕਤ ਜਾਈਐ ਰੇ ਘਰ ਲਾਗੋ ਰੰਗੁ॥*

ਕਿਹੜੇ ਪਾਸੇ ਬਾਹਰ ਜਾਵਾਂ, ਅੰਦਰ ਰੰਗ ਲੱਗ ਗਿਆ ਹੈ। ਅੰਤਰ ਆਤਮੇ ਸਾਈਂ ਨੂੰ ਦੇਖਿਆ। ਘਰ ਵਿਚ ਅਸੀਂ ਗੁਰੂ ਗੁਰੂ ਜਪੀਏ। ਸੱਚ ਹੈ ਕਿ ਜਦੋਂ ਬੰਦਾ ਆਪਣੇ ਘਰ ਵਿਚ ਟਿੱਕ ਕੇ ਪ੍ਰਮਾਤਮਾ ਨੂੰ ਯਾਦ ਕਰਦਾ ਹੈ ਤਾਂ ਸਰੀਰ ਘਰ ਵਿਚ, ਸੱਚ ਜਾਣਿਉ, ਲੋਕ ਰੱਬ ਦੇ ਨਾਮ ਦੀਆਂ ਥਾਵਾਂ ਦੇ ਬੂਹੇ ਖੜਕਾਉਂਦੇ ਹਨ। ਜਿਸ ਦਿਨ ਅੰਦਰੋਂ ਰੱਬ ਨੂੰ ਪਾ ਲਿਆ ਤਾਂ ਰੱਬ ਤੇਰੇ ਘਰ ਦਾ ਬੂਹਾ ਖੜਕਾਏਗਾ।

*ਕਤ ਜਾਈਐ ਰੇ ਘਰ ਲਾਗੋ ਰੰਗੁ॥*
*ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥ ੧॥ ਰਹਾਉ॥*

ਪੰਗੁ ਦਾ ਅੱਖਰੀ ਅਰਥ ਹੈ ਪਿੰਗਲਾ ਹੋਣਾ। ਪਿੰਗਲੇ ਦਾ ਅਰਥ ਹੈ ਜਿਸ ਦੀਆਂ ਲੱਤਾਂ ਨਹੀਂ ਚੱਲ ਸਕਦੀਆਂ। ਕਹਿੰਦੇ ਹਨ, ਬਾਹਰ ਉਹੀ ਭਟਕਦੇ ਹਨ ਜਿਨ੍ਹਾਂ ਦੇ ਮਨ ਦੀਆਂ ਲੱਤਾਂ ਕਾਇਮ ਹਨ। ਕਹਿੰਦੇ ਹਨ, ਕੀ ਕਰਾਂ ਗੁਰੂ ਨੇ ਇਹੋ ਜਿਹਾ ਤੀਰ ਮਾਰਿਆ ਕਿ ਤੀਰ ਮਾਰ ਕੇ ਦੋਨੋਂ ਪੈਰ ਸੁਕਾ ਦਿੱਤੇ। ਮਨ ਦੇ ਪੈਰ ਹੀ ਨਹੀਂ, ਮੈਂ ਜਾਣਾ ਕਿੱਥੇ ਹੈ। ਕਹਿੰਦੇ ਹਨ-

*ਏਕ ਦਿਵਸ ਮਨ ਭਈ ਉਮੰਗ॥*

ਇਕ ਦਿਨ ਮਨ ਵਿਚ ਚਾਅ ਆ ਗਿਆ।

*ਘਸਿ ਚੰਦਨ ਚੋਆ ਬਹੁ ਸੁਗੰਧ॥*
*ਪੂਜਨ ਚਾਲੀ ਬ੍ਰਹਮ ਠਾਇ॥*

ਜਦੋਂ ਸੁਗੰਧੀ ਲੈ ਕੇ, ਦੀਵੇ ਲੈ ਕੇ ਬਾਹਰ ਨੂੰ ਪੂਜਣ ਚੱਲੀ ਤਾਂ ਗੁਰੂ ਨੇ ਕਿਹਾ ਕਿਹੜੇ ਪਾਸੇ ਤੁਰਦੇ ਹੋ ?

*ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ॥ ੧॥*

ਗੁਰੂ ਨੇ ਨਾਲ ਇਕ ਗੱਲ ਕਹਿ ਦਿੱਤੀ-

*ਜਹਾ ਜਾਈਐ ਤਹ ਜਲ ਪਖਾਨ॥ ਤੂ ਪੂਰਿ ਰਹਿਓ ਹੈ ਸਭ ਸਮਾਨ॥*
*ਬੇਦ ਪੁਰਾਨ ਸਭ ਦੇਖੇ ਜੋਇ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ॥ ੨॥*

ਬਾਹਰ ਤਾਂ ਭਟਕ ਜੇ ਤੇਰੇ ਅੰਦਰ ਨਾ ਹੋਵੇ। ਕਹਿਣ ਲੱਗੇ-

*ਸਤਿਗੁਰ ਮੈ ਬਲਿਹਾਰੀ ਤੋਰ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥*
*ਰਾਮਾਨੰਦ ਸੁਆਮੀ ਰਮਤ ਬ੍ਰਹਮ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ॥ ੩॥*

(ਅੰਗ ੧੧੯੫)

ਗੁਰੂ ਦਾ ਸ਼ਬਦ ਕਰੋੜਾਂ ਜਨਮਾਂ ਦੇ ਪਾਪ ਕੱਟ ਦੇਵੇਗਾ ਜੇ ਬਾਹਰ ਦੀ ਭਟਕਣਾ ਛੱਡ ਕੇ ਅੰਦਰ ਨੂੰ ਤੁਰੇਂਗਾ।

ਕਬੀਰ ਸਾਹਿਬ ਜੀ ਦਾ ਇਕ ਬਚਨ ਹੈ-

*ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ॥*

ਕਿਸਨੂੰ ਤੂੰ ਪ੍ਰਸੰਨ ਕਰਨ ਲਈ ਤੁਰ ਪਈ ਹੈਂ ਭੁੱਲੀਏ ਮਾਲਨੀਏ ? ਦੇਖ ਹਰ ਇਕ ਪੱਤੇ ਵਿਚ ਪ੍ਰਮਾਤਮਾ ਰੰਮਿਆ ਹੈ।

*ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ॥ ੧॥*

*ਭੂਲੀ ਮਾਲਨੀ ਹੈ ਏਉ॥ ਸਤਿਗੁਰੁ ਜਾਗਤਾ ਹੈ ਦੇਉ॥ ੧॥ ਰਹਾਉ॥*

ਕਹਿਣ ਲੱਗੇ, ਜਿਹੜੇ ਤੂੰ ਪੱਤੇ ਤੋੜੇ ਹਨ,

*ਬ੍ਰਹਮ ਪਾਤੀ* ਬ੍ਰਹਮਾ ਜੀ ਦਾ ਰੂਪ ਹਨ।

*ਬਿਸਨੁ ਡਾਰੀ* ਟਾਹਣੀਆਂ ਵਿਸ਼ਨੂੰ ਦਾ ਰੂਪ ਹਨ।

*ਬ੍ਰਹਮ ਪਾਤੀ ਬਿਸਨੁ ਡਾਰੀ ਫੂਲ ਸੰਕਰਦੇਉ॥*

ਖਿੜੇ ਹੋਏ ਫੁੱਲ ਸ਼ੰਕਰ ਜੀ ਦਾ ਰੂਪ ਹਨ।

*ਤੀਨਿ ਦੇਵ ਪ੍ਰਤਖਿ ਤੋਰਹਿ ਕਰਹਿ ਕਿਸ ਕੀ ਸੇਉ॥ ੨॥*

ਤਿੰਨਾਂ ਨੂੰ ਤੋੜ ਕੇ ਕਿਸ ਦੀ ਸੇਵਾ ਕਰਨ ਲੱਗੀ ਹੈਂ ? ਅਗਲਾ ਕੰਮ ਕੀ ਕੀਤਾ ?

*ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ॥*

*ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ॥ ੩॥*

*ਭਾਤੁ ਪਹਿਤਿ ਅਰੁ ਲਾਪਸੀ ਕਰਕਰਾ ਕਾਸਾਰੁ॥*

*ਭੋਗਨਹਾਰੇ ਭੋਗਿਆ ਇਸੁ ਮੂਰਤਿ ਕੇ ਮੁਖ ਛਾਰ॥ ੪॥*

ਕਹਿਣ ਲੱਗੇ-

*ਮਾਲਿਨਿ ਭੂਲੀ ਜਗੁ ਭੁਲਾਨਾ*

ਮੈਂ ਜਦੋਂ ਇਹ ਬਚਨ ਪੜ੍ਹਦਾ ਹਾਂ ਤਾਂ ਕਈ ਵਾਰ ਸੋਚਦਾ ਹਾਂ ਕਿ ਕਬੀਰ ਸਾਹਿਬ ਜੀ ਦੀ ਬਾਣੀ ਪੜ੍ਹਦੇ ਹਾਂ ਤੇ ਕਬੀਰ ਸਾਹਿਬ ਦਾ ਇਕ ਇਕ ਬਚਨ ਇਸ ਤਰ੍ਹਾਂ ਹੈ ਜਿਵੇਂ ਅਣਿਆਲਾ ਤੀਰ ਹੈ, ਜਿਥੇ ਵੱਜਦਾ ਹੈ, ਬਸ ਘਾਉ ਹੀ ਕਰੀ ਜਾਂਦਾ ਹੈ। ਉਸ ਮਹਾਂਪੁਰਸ਼ ਨੇ ਜਿਵੇਂ ਸਮਾਜ ਦਾ, ਸੰਸਾਰ ਦਾ ਟਾਕਰਾ ਰੱਬ ਦਾ ਨਾਮ ਲੈ ਕੇ ਕੀਤਾ। ਇਹੋ ਜਿਹਾ ਕ੍ਰਾਂਤੀਕਾਰੀ ਮਹਾਂਪੁਰਸ਼ ਸ਼ਾਇਦ ਹੀ ਕਿਤੇ ਮਿਲੇ। ਬੈਠੇ ਵੀ ਉਥੇ ਜਿਥੇ ਚਾਰ-ਚੁਫੇਰੇ ਹੈ ਹੀ ਕੇਵਲ ਕਰਮ-ਕਾਂਡ, ਜਾਤ ਦਾ ਬੋਲ-ਬਾਲਾ, ਪਰਿਵਾਰ ਦਾ ਵਿਰੋਧ, ਹੀਣ ਬਿਰਤੀ ਪੈਦਾ ਕਰਨੀ, ਸੰਸਾਰ ਦਾ ਵਿਰੋਧ ਤੇ ਉਸ ਮਹਾਂਪੁਰਸ਼ ਨੇ ਇੰਨਿਆਂ ਵਿਚ ਜੀਅ ਕੇ ਕਿਹਾ ਕਿ ਮੈਂ ਜਾਗ ਪਿਆ ਹਾਂ।

*ਮਾਲਿਨਿ ਭੂਲੀ ਜਗ ਭੁਲਾਨਾ ਹਮ ਭੁਲਾਨੇ ਨਾਹਿ॥*
*ਕਹੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰਿ ਹਰਿ ਰਾਇ॥ ੫॥*

(ਅੰਗ ੪੭੯)

ਅਸੀਂ ਭੁਲੇਖੇ ਵਿਚ ਨਹੀਂ ਪਏ, ਅਸੀਂ ਤਾਂ ਉਸਦੀ ਆਰਤੀ ਵਿਚ ਸ਼ਾਮਲ ਹੋਵਾਂਗੇ। ਗੁਰਮੁਖੋ ! ਇਹਨਾਂ ਮਹਾਂਪੁਰਸ਼ਾਂ ਨੇ ਸਾਨੂੰ ਤੱਤ ਦਿੱਤਾ ਕਿ ਬਾਹਰ ਦੀ ਪੂਜਾ ਦੀ ਥਾਂ ਅੰਦਰ ਨੂੰ ਪੂਜਾ ਵਿਚ ਸਮਰਪਿਤ ਕਰ ਦੇਈਏ। ਮੇਰੇ ਬਾਬੇ ਨਾਨਕ ਨੇ ਇਕ ਬਚਨ ਕਿਹਾ। ਕਹਿਣ ਲੱਗੇ, ਪ੍ਰਮਾਤਮਾ ਦੇ ਨਾਮ ਨੂੰ ਚੰਦਨ ਬਣਾ ਤੇ ਪਿਆਰਿਆ ! ਆਪਣੇ ਮਨ ਨੂੰ ਉਰਸਾ ਬਣਾ। ਉਰਸਾ ਦਾ ਅੱਖਰੀ ਅਰਥ ਹੁੰਦਾ ਹੈ ਪੱਥਰ ਦਾ ਉਹ ਟੁੱਕੜਾ, ਜਿਸ 'ਤੇ ਚੰਦਨ ਨੂੰ ਘਸਾਇਆ ਜਾਂਦਾ ਹੈ। ਕਹਿੰਦੇ ਹਨ ਕਿ ਪੱਥਰ ਉੱਤੇ ਚੰਦਨ ਘਸਾਉ ਤਾਂ ਸ਼ਾਇਦ ਪੱਥਰ ਵਿਚ ਕਦੀ ਸੁਗੰਧੀ ਨਾ ਪ੍ਰਵੇਸ਼ ਕਰੇ ਪਰ ਕਦੀ ਮਨ ਦੇ ਪੱਥਰ ਉੱਤੇ ਨਾਮ ਨੂੰ ਘਸਾ ਕੇ ਦੇਖ, ਚੇਤੇ ਰੱਖੀਂ, ਮਨ ਦੇ ਪੱਥਰ ਵਿਚ ਨਾਮ ਦੀ ਸੁਗੰਧੀ ਆਏਗੀ।

*ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ॥*
*ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ॥ ੧॥*
*ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ॥੧॥ਰਹਾਉ॥*

(ਅੰਗ ੪੮੯)

ਬਾਬਾ ਜੀ ! ਅੰਦਰ ਦੀ ਪੂਜਾ ਕਿਵੇਂ ਹੋਵੇ ? ਕਹਿਣ ਲੱਗੇ-

*ਮਨੁ ਸੰਪਟੁ ਜਿਤੁ ਸਤਿ ਸਰਿ ਨਾਵਣ ਭਾਵਨ ਪਾਤੀ ਤ੍ਰਿਪਤ ਕਰੈ॥*

ਮਨ ਨੂੰ ਡੱਬਾ ਬਣਾਇਆ ਹੈ, ਜਿਸਦੇ ਵਿਚ ਭਗਵਾਨ ਦੇ ਨਾਮ ਨੂੰ ਰੱਖਿਆ। ਸੰਗਤ ਵਿਚ ਜਾ ਕੇ ਰੋਜ਼ ਇਸ਼ਨਾਨ ਕਰਦੇ ਹਾਂ। ਲੋਕ ਸਮਝਦੇ ਹਨ ਕਿ ਮੈਂ ਖ਼ਾਲੀ ਹੱਥ ਗੁਰੂ ਕੋਲ ਗਿਆ। ਕਹਿਣ ਲੱਗੇ ਕਿ ਮੈਂ ਸ਼ਰਧਾ ਦੇ ਪੱਤੇ ਗੁਰੂ ਦੇ ਚਰਨਾਂ ਵਿਚ ਭੇਟ ਕੀਤੇ ਹਨ। ਕਹਿਣ ਲੱਗੇ-

*ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ ਬਿਧਿ ਸਾਹਿਬੁ ਰਵਤੁ ਰਹੈ॥*

(ਅੰਗ ੭੨੮)

ਅੱਜ ਧੰਨ ਗੁਰੂ ਨਾਨਕ ਸਾਹਿਬ ਜੀ ਕਰਤੇ ਦੀ ਆਰਤੀ ਵਿਚ ਸ਼ਾਮਿਲ ਹੋਣ ਲਈ ਸਾਨੂੰ ਕਹਿ ਰਹੇ ਹਨ। ਕਦੀ ਗੁਰਮੁਖੋ ! ਅੰਦਰੋਂ ਸਿਮਰਨ ਕਰਕੇ ਬਾਹਰ ਰਾਤ ਨੂੰ ਤਾਰਿਆਂ ਨੂੰ, ਚੰਦਰਮਾ ਨੂੰ ਤੇ ਦਿਨੇ ਸੂਰਜ ਨੂੰ ਦੇਖੋ। ਝੁੱਲਦੀ ਹੋਈ ਹਵਾ ਨੂੰ ਦੇਖੋ। ਟਾਹਣੀਆਂ ਨੂੰ ਝੂਲਦਿਆਂ ਦੇਖੋ। ਖਿੜੇ ਹੋਏ ਫੁੱਲਾਂ ਨੂੰ ਦੇਖੋ ਤੇ ਸਭ ਨੂੰ ਦੇਖਕੇ ਇਕੋ ਦੱਮ ਫਿਰ ਬਿਸਮਾਦ ਵਿਚ ਚਲੇ ਜਾਉ ਤੇ ਆਪ ਜੀ ਦੇ ਚਾਰ ਚੁਫੇਰੇ ਆਰਤੀ ਦਾ ਨਾਦ ਹੋਵੇਗਾ। ਗੁਰੂ ਸਾਹਬ ਨੇ ਇਸ ਅੰਮ੍ਰਿਤ ਬਚਨ ਦੇ ਆਰੰਭ ਵਿਚ ਬਚਨ ਕੀਤੇ ਹਨ- *ਗਗਨ ਮੈ ਥਾਲੁ* ਇਥੇ ਮਮੇ ਸ਼ਬਦ

ਦੇ ਉੱਤੇ ਦੁਲਾਵਾਂ ਲੱਗੀਆਂ ਹਨ। ਇਸਨੂੰ ਕਦੀ ਬਿੰਦੀ ਲਾ ਕੇ ਮੈਂ ਸ਼ਬਦ ਨਹੀਂ ਪੜ੍ਹਨਾ। ਜੇ ਮੈਂ ਪੜ੍ਹਾਂਗੇ ਤਾਂ ਅਰਥ ਨਹੀਂ ਹੋਣਗੇ। *ਗਗਨ ਮੈ ਥਾਲੁ* ਗਗਨ ਰੂਪੀ ਥਾਲ। ਹਜ਼ੂਰ ਕਹਿੰਦੇ ਹਨ ਕਿ ਨਿੱਕੀ ਜਿਹੀ ਥਾਲੀ ਲੈ ਕੇ ਤੂੰ ਆਰਤੀ ਉਤਾਰਨ ਲੱਗਾ ਹੈਂ ਤੇ ਆਮ ਤੌਰ 'ਤੇ ਜਦੋਂ ਕਿਸੇ ਦੀ ਆਰਤੀ ਉਤਾਰੀ ਜਾਂਦੀ ਹੈ ਤਾਂ ਆਪ ਸਭ ਨੂੰ ਪਤਾ ਹੈ ਕਿ ਦੀਵੇ ਬਾਲ ਕੇ ਸੱਜਿਉਂ ਪਾਸਿਉਂ ਥਾਲ ਘੁੰਮਾਉਣਾ ਸ਼ੁਰੂ ਕੀਤਾ ਜਾਂਦਾ ਹੈ। ਚਾਰ ਵਾਰੀ ਪਹਿਲਾਂ ਚਰਨਾਂ ਵਿਚ ਘੁਮਾਇਆ ਜਾਂਦਾ ਹੈ, ਦੋ ਵਾਰੀ ਥਾਲ ਨਾਭੀ 'ਤੇ ਘੁੰਮਾਇਆ ਜਾਂਦਾ ਹੈ ਤੇ ਇਕ ਵਾਰੀ ਥਾਲ ਚਿਹਰੇ 'ਤੇ ਘੁੰਮਾਇਆ ਜਾਂਦਾ ਹੈ। ਫਿਰ ਸੱਤ ਵਾਰੀ ਥਾਲ ਸਾਰੇ ਸਰੀਰ 'ਤੇ ਘੁੰਮਾਇਆ ਜਾਂਦਾ ਹੈ। ਗੁਰੂ ਜੀ ਨੇ ਕਿਹਾ, ਦੇਖ, ਜਿਸਨੇ ਜਗਤ ਨੂੰ ਪੈਦਾ ਕੀਤਾ ਹੈ, ਜਗਤ ਦਾ ਨਾਥ, ਉਸਦਾ ਥਾਲ ਦੇਖ। ਕਿਹੜਾ ਥਾਲ ?

*ਗਗਨ ਮੈ ਥਾਲੁ*

ਆਕਾਸ਼ ਰੂਪੀ ਥਾਲ। ਫਿਰ ਇਸਦੇ ਵਿਚ ਦੀਵੇ ਕਿਹੜੇ ਹਨ ? ਕਹਿੰਦੇ ਹਨ ਕਿ ਇਹ ਦੀਵੇ ਰੋਜ਼ ਰੋਜ਼ ਨਹੀਂ ਬਾਲਣੇ ਪੈਂਦੇ। ਜਿਸ ਦਿਨ ਦਾ ਥਾਲ ਬਣਿਆ ਹੈ, ਉਸ ਦਿਨ ਦੇ ਦੀਵੇ ਬੱਲਦੇ ਪਏ ਹਨ।

*ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ*

ਰਵਿ ਦਾ ਅਰਥ ਸੂਰਜ, ਚੰਦੁ ਦਾ ਅਰਥ ਹੈ ਚੰਦਰਮਾ। ਆਕਾਸ਼ ਥਾਲ, ਮੇਰੇ ਪ੍ਰਮਾਤਮਾ ਦੀ ਆਰਤੀ ਦਾ ਵਿਰਾਟ ਥਾਲ ਹੈ ਤੇ ਜਿੰਨਾ ਵੱਡਾ ਵਿਰਾਟ ਮੇਰਾ ਪ੍ਰਮਾਤਮਾ ਹੈ, ਉੱਨਾ ਵਿਰਾਟ ਉਸ ਦਾ ਥਾਲ ਹੈ। ਚੰਦਰਮਾ ਤੇ ਸੂਰਜ ਦੋਵੇਂ ਦੀਵੇ ਹਨ-

*ਤਾਰਿਕਾ ਮੰਡਲ ਜਨਕ ਮੋਤੀ॥*

ਆਕਾਸ਼ ਵਿਚ ਜਿਹੜੇ ਤਾਰੇ ਟਿਮਟਿਮਾਉਂਦੇ ਹਨ, ਜਨਕ ਦਾ ਅਰਥ ਇਥੇ ਰਾਜਾ ਜਨਕ ਨਹੀਂ, ਜਨਕ ਦਾ ਅਰਥ ਹੈ ਜਾਣੂੰ। ਆਕਾਸ਼ ਥਾਲ ਹੈ। ਜਿਹੜੇ ਰਾਤ ਨੂੰ ਨਿੱਕੇ-ਨਿੱਕੇ ਤਾਰੇ ਟਿਮਟਿਮਾਉਂਦੇ ਦਿੱਸਦੇ ਹਨ ਗੁਰਮੁਖੋ ! ਇਹ ਮੇਰੇ ਪ੍ਰਮਾਤਮਾ ਦੇ ਥਾਲ ਵਿਚ ਚਮਕਦੇ ਹੋਏ ਮੋਤੀ ਹਨ। ਪੁੱਛਿਆ ਗਿਆ, ਫਿਰ ਧੂਫ ਲਈ ਕੀ ਜਗਾਉਂਦੇ ਹੋ ? ਬਾਬਾ ਨਾਨਕ ਜੀ ਨੇ ਨਾਲ ਹੀ ਬਚਨ ਕਰ ਦਿੱਤਾ-

*ਧੂਪੁ ਮਲਆਨਲੋ*

ਇਹ ਦੋ ਸ਼ਬਦ ਹਨ ਮਲ ਤੇ ਆਨਲੋ। ਆਨਲੋ ਦਾ ਅੱਖਰੀ ਅਰਥ ਹੁੰਦਾ ਹੈ ਹਵਾ ਤੇ ਦੱਖਣ ਵਿਚ ਇਕ ਪਹਾੜ ਹੈ ਮਾਲਿਆ। ਉਸ ਉੱਪਰ ਚੰਦਨ ਦੇ ਬੂਟੇ ਬਹੁਤ ਹਨ। ਇਹ ਮੰਨਿਆ ਜਾਂਦਾ ਹੈ ਕਿ ਜਦੋਂ ਉਥੇ ਹਵਾ ਚੱਲਦੀ ਹੈ ਤਾਂ ਉਸ ਪਹਾੜ ਤੋਂ ਜਿਹੜੇ ਚੰਦਨ ਦੇ ਬੂਟਿਆਂ ਦੀ ਸੁਗੰਧੀ ਹੈ, ਉਹ ਸਾਰੇ ਇਲਾਕੇ ਵਿਚ ਫੈਲਦੀ ਹੈ। ਕਹਿਣ ਲੱਗੇ ਕਿ ਕਿਹੜੀ ਧੂਫ ਜਗਾ ਕੇ ਰੱਬ ਦੀ ਆਰਤੀ ਉਤਾਰਨ ਤੁਰਿਆ ਹੈਂ ? ਮਨਾ ! ਦੇਖ ਠੰਢੀ ਹਵਾ ਚੱਲਣ

ਦੀ ਦੇਰ ਹੈ ਤੇ ਚੰਦਨ ਦੀ ਸੁਗੰਧੀ ਦੀ ਧੂਪ ਨੇ ਜਗਨਨਾਥ ਨੂੰ ਆਪਣੇ ਆਪ ਹੀ ਮਹਿਕ ਦੇ ਦੇਣੀ ਹੈ।

*ਪਵਣੁ ਚਵਰੋ ਕਰੇ*

ਪ੍ਰਮਾਤਮਾ ਦੀ, ਨਿਰਗੁਣ ਦੀ ਆਰਤੀ ਹਵਾ ਚੌਰ ਕਰਦੀ ਹੈ। ਜਦੋਂ ਕਿਤੇ ਅਸੀਂ ਰੁੱਖ ਦੇਖਦੇ ਹਾਂ, ਤੇਜ਼ ਹਵਾ ਚੱਲੇ ਤੇ ਰੁੱਖ ਦੀਆਂ ਟਾਹਣੀਆਂ ਖੱਬੇ ਸੱਜੇ ਹਿੱਲਦੀਆਂ ਹਨ। ਕਦੀ ਰੁੱਖ ਦੇ ਥੱਲੇ ਖਲੋ ਕੇ ਚੇਤੇ ਕਰਿਉ, ਵਾਹ ਮੇਰੇ ਪ੍ਰਮਾਤਮਾ ! ਦੇਖ ਰੁੱਖ ਦੀਆਂ ਟਾਹਣੀਆਂ ਤੈਨੂੰ ਚੌਰ ਪਈਆਂ ਕਰਦੀਆਂ ਹਨ। ਪੁੱਛਿਆ, ਫਿਰ ਫੁੱਲ ਕਿਥੋਂ ਲੈ ਕੇ ਆਉਂਦੇ ਹੋ ?

*ਸਗਲ ਬਨਰਾਇ ਫੂਲੰਤ ਜੋਤੀ॥ ੧॥*

ਕਹਿਣ ਲੱਗੇ, ਜਿੰਨੀ ਬਨਸਪਤੀ, ਜਿੰਨੇ ਜੰਗਲ ਦੇ ਵਿਚ ਫੁੱਲ ਹਨ ਤੇ ਰੁੱਖਾਂ ਦੇ ਵਿਚ ਪ੍ਰਮਾਤਮਾ ਦੀ ਜੋਤੀ ਆਪ ਵਿਦਮਾਨ ਹੈ। ਸਾਰੇ ਜੰਗਲ ਦੇ ਫੁੱਲ ਜਿਹੜੇ ਹਨ, ਇਹ ਬਨਸਪਤੀ ਮੇਰੇ ਭਗਵਾਨ ਦੇ ਉੱਤੇ ਫੁੱਲਾਂ ਦੀ ਵਰਖਾ ਕਰਦੀ ਹੈ। ਜੇ ਬੰਦਾ ਫੁੱਲ ਨਾ ਤੋੜੇ ਤਾਂ ਚੇਤੇ ਰੱਖਿਉ, ਕੁਦਰਤ ਖ਼ੁਦ ਹੀ ਆਪਣੇ ਫੁੱਲ ਨੂੰ ਬਿਖੇਰਨਾ ਸ਼ੁਰੂ ਕਰ ਦਿੰਦੀ ਹੈ। ਬਗ਼ੀਚੇ ਵਿਚ ਫੁੱਲ ਖਿੜਿਆ ਹੈ। ਉਸ ਨੂੰ ਤੋੜੋ ਨਾ, ਖਿੜਿਆ ਰਹਿਣ ਦਿਉ ਤੇ ਗੁਰਮੁਖੋ ! ਕੁਝ ਦਿਨਾਂ ਤੋਂ ਬਾਅਦ ਤੁਸੀਂ ਦੇਖੋਗੇ ਇਕੋ ਦੱਮ ਨਹੀਂ, ਪੱਤੀ ਪੱਤੀ ਕਰਕੇ ਫੁੱਲ ਜ਼ਮੀਨ 'ਤੇ ਡਿੱਗੇਗਾ। ਕਹਿਣ ਲੱਗੇ ਕਿ ਤੂੰ ਫੁੱਲ ਤੋੜ ਕੇ, ਖਿੜਿਆਂ ਨੂੰ ਤੋੜ ਕੇ ਪੱਤੀ ਪੱਤੀ ਬਿਖੇਰਦਾ ਹੈਂ, ਬਗ਼ੀਚੇ ਵਿਚ ਦੇਖ ਤੇਰੇ ਤੋੜਨ ਤੋਂ ਬਿਨਾਂ ਉਹ ਪੱਤਾ ਪੱਤਾ ਰੱਬ ਤੋਂ ਆਪ ਹੀ ਕੁਰਬਾਨ ਪਿਆ ਕਰਦਾ ਹੈ। ਦੇਖੋ, ਹੁਣ ਕਿਹੋ ਜਿਹੇ ਬਿਸਮਾਦ ਵਿਚ ਚਲੇ ਗਏ। ਕਹਿਣ ਲੱਗੇ-

*ਕੈਸੀ ਆਰਤੀ ਹੋਇ॥*
*ਭਵ ਖੰਡਨਾ ਤੇਰੀ ਆਰਤੀ॥*

ਕਿਹੋ ਜਿਹੀ ਕਮਾਲ ਦੀ ਤੇਰੀ ਆਰਤੀ ਹੋ ਰਹੀ ਹੈ। ਭਵ ਖੰਡਨਾ ਦਾ ਅਰਥ ਹੈ ਜਨਮ ਨੂੰ ਕੱਟਣ ਵਾਲਿਆ, ਬੰਦਨ ਕੱਟਣ ਵਾਲਿਆ ! ਸੰਸਾਰ ਦੇ ਬੰਧਨਾਂ ਤੋਂ ਮੁਕਤ ਕਰਨ ਵਾਲਿਆ ! ਕਿਹੋ ਜਿਹੀ ਤੇਰੀ ਆਰਤੀ ਹੋ ਰਹੀ ਹੈ। ਅਗਲਾ ਬਚਨ ਹੈ-

*ਅਨਹਤਾ ਸਬਦ ਵਾਜੰਤ ਭੇਰੀ॥ ੧॥ ਰਹਾਉ॥*

ਭੇਰੀ ਦਾ ਅਰਥ ਹੈ ਆਵਾਜ਼ ਜਿਨ੍ਹਾਂ ਵਿਚੋਂ ਸੰਗੀਤ ਨਿਕਲਦਾ ਹੈ। ਬਾਬਾ ਜੀ ਨੇ ਕਿਹਾ ਕਿ ਇਹ ਤਾਂ ਥਾਲ ਹਨ, ਇਹ ਚੰਦਰਮਾ ਹਨ, ਤਾਰੇ ਹਨ, ਇਹ ਸਾਰੇ ਦੀਪਕ ਤੇ ਮੋਤੀ ਹਨ। ਕਹਿੰਦੇ ਹਨ ਗੁਰਮੁਖਾ ! ਕਦੀ ਦੇਖ ਤਾਂ ਸਹੀ ਨੇਤਰ ਬੰਦ ਕਰਕੇ, ਤੇਰੇ ਅੰਦਰ ਇਕ ਰਸ ਪ੍ਰਮਾਤਮਾ ਦਾ ਨਾਦ ਵੱਜਦਾ ਪਿਆ ਹੈ। ਕੋਈ ਬੰਦਾ ਅਜਿਹਾ ਨਹੀਂ ਜਿਸਦੇ ਵਿਚ ਮੇਰੇ ਸਾਈਂ ਦਾ ਨਾਦ ਨਹੀਂ ਵੱਜ ਰਿਹਾ। ਦੇਖੋ, ਜਦੋਂ ਇਕਾਗਰ ਹੋਵਾਂਗੇ, ਉਦੋਂ ਅੰਦਰੋਂ ਨਾਮ ਸੁਣਿਆ ਜਾਂਦਾ ਹੈ। ਬਾਬਾ ਜੀ ਨੇ ਤਾਂ ਬਚਨ ਕੀਤਾ-

*ਘਟਿ ਘਟਿ ਵਾਜੈ ਨਾਦ॥*

ਹਰ ਘਟ ਦੇ ਵਿਚ ਇਹ ਨਾਦ ਵੱਜਦਾ ਪਿਆ ਹੈ। ਸਤਿਗੁਰੂ ਕਹਣਿ ਲੱਗੇ ਕਿ ਮੇਰੇ ਪ੍ਰਮਾਤਮਾ ਦੇ ਅਨਹਤ ਸ਼ਬਦ ਜਿਹੜੇ ਹਰ ਜੀਵ ਵਿਚ ਗੂੰਜਦੇ ਪਏ ਹਨ। ਕਾਹਦੀਆਂ ਬਾਹਰ ਦੀਆਂ ਭੇਰੀਆਂ ਵਜਾਉਂਦਾ ਪਿਆ ਹੈਂ, ਹਰ ਇਕ ਦੇ ਅੰਦਰ ਵੀ ਵਾਜੇ ਪਏ ਵੱਜਦੇ ਹਨ। ਕਿਹੜਾ ਵਾਜਾ ਹੈ ਜਿਹੜਾ ਨਹੀਂ ਵੱਜਦਾ ਪਿਆ।

ਹੁਣ ਇਕ ਪ੍ਰਸ਼ਨ ਕੀਤਾ ਗਿਆ। ਗੱਲ ਆਈ ਕਿ ਤੁਸੀਂ ਆਰਤੀ ਵਿਚ ਚੰਦਰਮਾ ਕਹਿ ਦਿੱਤਾ, ਸੂਰਜ ਦੀਵਾ ਕਹਿ ਦਿੱਤਾ, ਤਾਰੇ ਮੋਤੀ ਬਣਾ ਦਿੱਤੇ, ਪਵਣ ਨੂੰ ਚੌਰ ਕਰਦਾ ਦੱਸ ਦਿੱਤਾ। ਤੁਸੀਂ ਚੰਦਨ ਦੀ ਸੁਗੰਧੀ ਨੂੰ ਧੂਪ ਦੱਸ ਦਿੱਤਾ। ਹੁਣ ਤੁਸੀਂ ਇਹ ਦੱਸੋ ਕਿ ਤੁਹਾਡੇ ਪ੍ਰਮਾਤਮਾ ਦੀਆਂ ਅੱਖਾਂ ਕਿਥੇ ਹਨ ? ਕਹਿਣ ਲੱਗੇ ਕਿ ਦੇਖੋ ਸਾਡੇ ਤਾਂ ਜਗਨਨਾਥ ਦੇ ਨੇਤਰ, ਪੈਰ, ਹੱਥ ਪਰ ਜਿਹੜੀ ਤੁਸੀਂ ਆਰਤੀ ਦੀ ਗੱਲ ਕਰਦੇ ਹੋ, ਉਸ ਦੀਆਂ ਅੱਖਾਂ ਕਿਥੇ ਹਨ ? ਗੁਰੂ ਸਾਹਿਬ ਉਥੇ ਪ੍ਰਭੂ ਨੂੰ ਮੁਖ਼ਾਤਬ ਕਰਕੇ ਬਚਨ ਕਰਦੇ ਹਨ-

*ਸਹਸ ਤਵ ਨੈਨ*

ਸਾਕਾਰ ਰੂਪ ਵਿਚ ਹਜ਼ਾਰਾਂ ਤੇਰੇ ਨੇਤਰ ਹਨ। ਹੁਣ ਹਜ਼ਾਰਾਂ ਨੇਤਰ ਕਿਹੜੇ ? ਇਸ ਤੁੱਕ ਦੇ ਅਰਥ ਕਰਨ ਲਈ ਥੋੜੀ ਜਿਹੀ ਅਗਲੀ ਤੁੱਕ ਮੈਂ ਕਹਿ ਦਿੰਦਾ ਹਾਂ ਕਿ

*ਸਭ ਮਹਿ ਜੋਤਿ ਜੋਤਿ ਹੈ ਸੋਇ॥*

ਸੋਇ ਦਾ ਅਰਥ ਹੈ ਉਸ ਪ੍ਰਮਾਤਮਾ ਦੀ। ਸਾਰੇ ਸਰੀਰਾਂ ਵਿਚ ਤੂੰ ਕਹਿੰਦਾ ਹੈਂ ਕਿ ਰੱਬ ਦੀ ਜੋਤ ਵਰਤਦੀ ਹੈ ਤੇ ਜਿਹੜੇ ਸਰੀਰਾਂ ਵਿਚੋਂ ਅੱਖਾਂ ਦੇਖਦੀਆਂ ਹਨ, ਕੀ ਇਹ ਪ੍ਰਮਾਤਮਾ ਦੀਆਂ ਅੱਖਾਂ ਨਹੀਂ ? ਕੀ ਇਹ ਕੰਨ ਪ੍ਰਮਾਤਮਾ ਦੇ ਨਹੀਂ ? ਕੀ ਇਹ ਪੈਰ ਪ੍ਰਮਾਤਮਾ ਦੇ ਨਹੀਂ ? ਕੀ ਇਹ ਹੱਥ ਪ੍ਰਮਾਤਮਾ ਦੇ ਨਹੀਂ ? ਸਰਵ ਵਿਆਪੀ ਪ੍ਰਮਾਤਮਾ ਕਿਹੜੀ ਥਾਂ ਹੈ ਜਿਥੇ ਉਹ ਨਹੀਂ। ਕਹਿਣ ਲੱਗੇ-

*ਸਹਸ ਤਵ ਨੈਨ*

ਹੇ ਪ੍ਰਭੂ ! ਇਹ ਜਿਹੜੀਆਂ ਹਜ਼ਾਰਾਂ ਅੱਖਾਂ ਦੇਖਦੀਆਂ ਹਨ, ਇਹਨਾਂ ਹਜ਼ਾਰਾਂ ਅੱਖਾਂ ਦੇ ਵਿਚ ਹੀ ਤੇਰੀਆਂ ਆਪਣੀਆਂ ਅੱਖਾਂ ਹਨ।

*ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ*

ਤੇਰਾ ਕੋਈ ਵੀ ਨੇਤਰ ਨਹੀਂ। ਨਿਰਗੁਨ ਰੂਪ ਵਿਚ ਤੇਰਾ ਕੋਈ ਨੇਤਰ ਨਹੀਂ, ਪਰ ਸਾਕਾਰ ਰੂਪ ਵਿਚ ਦੇਖਦਾ ਹਾਂ ਕਿ ਜੋ ਕੁਝ ਰਚਿਆ ਹੈ, ਸਾਰੀਆਂ ਅੱਖਾਂ ਵਿਚ ਤੂੰ ਆਪ ਹੀ ਹੈਂ। ਹਜ਼ੂਰ ਦੇ ਅਗਲੇ ਬਚਨ-

*ਸਹਸ ਮੂਰਤਿ*

ਤੇਰੀਆਂ ਹਜ਼ਾਰਾਂ ਤਸਵੀਰਾਂ ਤੁਰੀਆਂ ਫਿਰਦੀਆਂ ਹਨ।

*ਨਨਾ ਏਕ ਤੋਹੀ॥*

ਇਕ ਪਾਸੇ ਤੇਰੇ ਹਜ਼ਾਰਾਂ ਨੇਤਰ ਹਨ, ਨਿਰਗੁਨ ਰੂਪ ਵਿਚ ਕੋਈ ਅੱਖ ਨਹੀਂ। ਮਾਲਕਾ! ਤੇਰੀਆਂ ਹਜ਼ਾਰਾਂ ਤਸਵੀਰਾਂ, ਮੂਰਤਾਂ ਹਨ ਪਰ ਇਕ ਵੀ ਤਸਵੀਰ ਨਹੀਂ।

*ਸਹਸ ਪਦ ਬਿਮਲ*

ਹਜ਼ਾਰਾਂ ਤੇਰੇ ਸੁੰਦਰ ਚਰਨ ਹਨ ਜਿਨ੍ਹਾਂ ਨੂੰ ਕੋਈ ਮੈਲ ਨਹੀਂ।

*ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ*

ਹਜ਼ਾਰਾਂ ਤੇਰੇ ਸੋਹਣੇ ਪੈਰ ਹਨ, ਪਰ ਇਕ ਵੀ ਤੇਰਾ ਪੈਰ ਨਹੀਂ। ਗੰਧ ਦਾ ਅਰਥ ਹੈ ਨਾਸਿਕਾ। ਨਿਰਗੁਨ ਰੂਪ ਵਿਚ ਤੂੰ ਨਾਸਿਕਾ ਤੋਂ ਬਿਨਾਂ ਹੈਂ,

*ਸਹਸ ਤਵ ਗੰਧ*

ਹਜ਼ਾਰਾਂ ਨਾਸਿਕਾ ਤੇਰੀਆਂ ਹਨ।

*ਇਵ ਚਲਤ ਮੋਹੀ॥ ੨॥*

ਇਵ ਦਾ ਅਰਥ ਹੈ ਇਸ ਤਰ੍ਹਾਂ, ਚਲਤ ਦਾ ਅਰਥ ਹੈ ਕੌਤਕ, ਮੋਹੀ ਦਾ ਅਰਥ ਹੈ ਮੈਂ ਮੋਹੀ ਗਈ। ਹੇ ਪ੍ਰਭੂ ! ਤੇਰੇ ਇਸ ਕੌਤਕ ਨੂੰ ਦੇਖਕੇ ਕਿ ਤੂੰ ਨਿਰਗੁਨ ਸਰਗੁਨ ਵਿਚ ਕਿਵੇਂ ਵਿਚਰਦਾ ਹੈਂ, ਤੇਰੇ ਇਕ ਨੇਤਰ ਨਹੀਂ, ਹਜ਼ਾਰਾਂ ਨੇਤਰ ਹਨ। ਇਕ ਪਾਸੇ ਪੈਰ ਨਹੀਂ, ਹਜ਼ਾਰਾਂ ਪੈਰ ਹਨ। ਇਕ ਮੂਰਤ ਨਹੀਂ, ਹਜ਼ਾਰਾਂ ਮੂਰਤਾਂ ਹਨ। ਇਕ ਨਾਸਿਕਾ ਨਹੀਂ, ਹਜ਼ਾਰਾਂ ਨਾਸਿਕਾ ਹਨ। ਤੇਰੇ ਇਸ ਕੌਤਕ ਨੇ ਮੈਨੂੰ ਮੋਹ ਲਿਆ ਹੈ। ਹੁਣ ਪੁੱਛਿਆ ਕਿ ਬਾਬਾ ਜੀ ! ਸ਼ੰਕਾ ਨਹੀਂ ਨਿਕਲਦਾ ਪਿਆ। ਹਜ਼ਾਰਾਂ ਅੱਖਾਂ, ਹਜ਼ਾਰਾਂ ਪੈਰ, ਹਜ਼ਾਰਾਂ ਕੰਨ, ਹਜ਼ਾਰਾਂ ਮੂਰਤਾਂ, ਹਜ਼ਾਰਾਂ ਨਾਸਿਕਾ ਕਿਵੇਂ ? ਅਗਲਾ ਬਚਨ ਕੀਤਾ–

*ਸਭ ਮਹਿ ਜੋਤਿ ਜੋਤਿ ਹੈ ਸੋਇ॥*

ਜਿਹੜੇ ਅੱਖਾਂ ਨਾਲ ਦੇਖਦੇ ਹਨ, ਕੰਨਾਂ ਨਾਲ ਸੁਣਦੇ ਹਨ, ਇਹਨਾਂ ਵਿਚ ਕਿਸ ਦੀ ਜੋਤ ਹੈ ? ਪ੍ਰਮਾਤਮਾ ਦੀ।

*ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥*

ਸਾਰਿਆਂ ਵਿਚ ਪ੍ਰਭੂ ਦੀ ਜੋਤ ਹੈ। ਕਿਹੜਾ ਬੰਦਾ ਹੈ ਜਿਸਦੇ ਵਿਚ ਉਸਦੀ ਜੋਤ ਨਹੀਂ। ਕਹਿਣ ਲੱਗੇ, ਜਿਸਦੇ ਵਿਚ ਉਸਦੀ ਜੋਤ ਹੈ, ਉਸ ਦੀਆਂ ਅੱਖਾਂ ਵਿਚੋਂ ਪ੍ਰਮਾਤਮਾ ਦੀਆਂ ਅੱਖਾਂ ਨੂੰ ਦੇਖ। ਉਸਦੇ ਕੰਨਾਂ ਵਿਚੋਂ ਕਦੀ ਪ੍ਰਮਾਤਮਾ ਦੇ ਸ੍ਰੋਤ ਨੂੰ ਦੇਖ। ਉਸਦੀ ਨਾਸਿਕਾ ਵਿਚੋਂ ਕਿਤੇ ਪ੍ਰਮਾਤਮਾ ਦੀ ਨਾਸਿਕਾ ਨੂੰ ਦੇਖ। ਇਸਦਾ ਮਤਲਬ ਕਿ ਸਾਰਿਆਂ ਵਿਚ ਰੰਮੇ ਹੋਏ ਪ੍ਰਮਾਤਮਾ ਨੂੰ ਦੇਖ। ਇਹ ਪ੍ਰਮਾਤਮਾ ਦੀਆਂ ਬਣਾਈਆਂ ਤਸਵੀਰਾਂ ਹਨ।

*ਹਰਿ ਕਾ ਬਾਗਰਾ ਨਾਚੈ ਪਿੰਦੀ ਮਹਿ ਸਾਗਰਾ॥ ੧॥ ਰਹਾਉ॥*

(ਅੰਗ ੬੯੩)

ਸੱਚੇ ਪਾਤਿਸ਼ਾਹ! ਫਿਰ ਦਿੱਸਦੀਆਂ ਕਿਉਂ ਨਹੀਂ? ਕਹਿਣ ਲੱਗੇ ਕਿ ਅਸੀਂ ਆਪ-ਹੁਦਰਾਪਣ ਕਰਦੇ ਹਾਂ, ਗੁਰੂ ਦੀ ਸਿੱਖਿਆ ਨਹੀਂ ਮੰਨਦੇ।

*ਗੁਰ ਸਾਖੀ ਜੋਤਿ ਪਰਗਟੁ ਹੋਇ॥*

ਗੁਰੂ ਦੀ ਸਿੱਖਿਆ ਲੈ, ਅੰਦਰ ਦੀ ਜੋਤ ਪ੍ਰਗਟ ਹੋਵੇਗੀ। ਇਕ ਜੋਤ ਸਾਰਿਆਂ ਵਿਚ ਕਿਵੇਂ? ਆਪਣੇ ਸਰੀਰ ਦੀ ਗੱਲ ਲੈ ਲਉ। ਫਿਰ ਭਾਈ ਸਾਹਿਬ ਜੀ ਦੀ ਰਚਨਾ ਵਿਚ ਇਕ ਪਉੜੀ ਹੈ। ਕਹਿੰਦੇ ਹਨ ਕਿ ਜਦੋਂ ਅਸੀਂ ਅੱਖਾਂ ਵਿਚੋਂ ਦੇਖਦੇ ਹਾਂ ਤਾਂ ਅੱਖਾਂ ਵਿਚੋਂ ਕੌਣ ਦੇਖਦਾ ਹੈ? ਕੰਨਾਂ ਵਿਚੋਂ ਸੁਣਦੇ ਹਾਂ ਤਾਂ ਕੌਣ ਸੁਣਦਾ ਹੈ? ਕੰਨ ਤਾਂ ਨਹੀਂ ਸੁਣਦੇ, ਅੱਖਾਂ ਤਾਂ ਨਹੀਂ ਦੇਖਦੀਆਂ। ਪੈਰਾਂ ਨਾਲ ਜਦੋਂ ਤੁਰਦੇ ਹਾਂ ਤਾਂ ਕੌਣ ਤੁਰਦਾ ਹੈ? ਪੈਰ ਤਾਂ ਨਹੀਂ ਤੁਰ ਰਹੇ। ਹੱਥਾਂ ਨਾਲ ਕੰਮ ਕਰਦੇ ਹਾਂ। ਹੱਥਾਂ ਨਾਲ ਕੌਣ ਕੰਮ ਕਰਦਾ ਹੈ? ਹੱਥ ਤਾਂ ਨਹੀਂ ਕਰ ਰਹੇ। ਅੱਖਾਂ ਨਾਲ ਦੇਖਦੇ ਹਾਂ ਤੇ ਦੇਖਣ ਤੋਂ ਬਾਅਦ ਕਹਿੰਦੇ ਹਾਂ ਕਿ ਅੱਜ ਤੇਰੇ ਦਰਸ਼ਨ ਕਰਕੇ ਮਨ ਗੱਦ-ਗੱਦ ਹੋ ਗਿਆ। ਜੀਭ ਵਿਚੋਂ ਬੋਲੇ ਤੇ ਫਿਰ ਕਿਹਾ ਤੇਰੇ ਨਾਲ ਗੱਲਬਾਤ ਕਰਕੇ ਅੱਜ ਮੇਰਾ ਮਨ ਸੰਤੁਸ਼ਟ ਹੋ ਗਿਆ। ਗੱਲ ਜੀਭ ਨਾਲ ਕੀਤੀ ਤੇ ਮਨ ਸੰਤੁਸ਼ਟ ਹੋ ਗਿਆ।

ਇਕ ਜੋਤ ਸਾਰਿਆਂ ਵਿਚ ਕਿਵੇਂ ਹੈ? ਹੱਥਾਂ ਨਾਲ ਕੰਮ ਕੀਤਾ ਤੇ ਕਹਿੰਦੇ ਹਾਂ ਕੰਮ ਤਾਂ ਅੱਗੇ ਵੀ ਕਰਦੇ ਸਾਂ, ਪਰ ਅੱਜ ਕਿਰਤ ਕਰਕੇ ਮਨ ਸੰਤੁਸ਼ਟ ਹੈ। ਪੈਰਾਂ ਨਾਲ ਤੁਰੇ ਤੇ ਕਹਿੰਦੇ ਹਾਂ ਕਿ ਅੱਗੇ ਵੀ ਤੁਰਦੇ ਸਾਂ, ਪਰ ਅੱਜ ਪੈਰਾਂ ਨਾਲ ਤੁਰੇ ਹਾਂ ਤਾਂ ਥਕਾਵਟ ਨਹੀਂ ਹੋਈ, ਮਨ ਖ਼ੁਸ਼ ਹੈ। ਪਿਆਰਿਉ! ਦੇਖਣ ਅੱਖਾਂ ਤੇ ਖ਼ੁਸ਼ ਮਨ, ਸੁਣਨ ਕੰਨ ਤੇ ਆਨੰਦਤ ਹੋਵੇ ਮਨ, ਬੋਲੇ ਜੀਭ ਤੇ ਸੁਆਦ ਲਏ ਮਨ। ਕਹਿੰਦੇ ਹਨ ਕਿ ਜਿਵੇਂ ਇਕ ਮਨ ਇੰਦਰੀਆਂ ਦਾ ਆਨੰਦ ਮਾਣਦਾ ਹੈ, ਚੇਤੇ ਰੱਖੀਂ, ਇਕ ਭਗਵਾਨ ਸਾਰੇ ਸੰਸਾਰ ਵਿਚ ਜੋਤ ਵਿਆਪਕ ਕਰਕੇ ਰੱਸ ਮਾਣਦਾ ਹੈ। ਭਾਈ ਸਾਹਿਬ ਨੇ ਬਚਨ ਕੀਤਾ-

*ਅਖੀ ਅੰਦਰਿ ਦੇਖਦਾ ਸਭ ਚੋਜ ਵਿਡਾਣਾ।*
*ਕੰਨੀ ਸੁਣਦਾ ਸੁਰਤਿ ਕਰਿ ਆਖਾਣਿ ਵਿਖਾਣਾ।*
*ਜੀਭੈ ਅੰਦਰਿ ਬੋਲਦਾ ਬਹੁ ਸਾਦ ਲੁਭਾਣਾ।*
*ਹਥੀਂ ਕਿਰਤਿ ਕਮਾਂਵਦਾ ਪਗਿ ਚਲੈ ਸੁਜਾਣਾ।*
*ਦੇਹੀ ਅੰਦਰ ਇਕੁ ਮਨੁ ਇੰਦ੍ਰੀ ਪਰਵਾਣਾ।*
*ਆਪੇ ਆਪਿ ਵਰੱਤਦਾ ਗੁਰਮੁਖਿ ਸੁਖੁ ਮਾਣਾ॥ ੧੮॥*

(ਵਾਰ ੨, ਪ: ੧੮)

ਇਸੇ ਤਰ੍ਹਾਂ ਮੇਰਾ ਸਾਈਂ-

*ਸਭ ਮਹਿ ਜੋਤਿ ਜੋਤਿ ਹੈ ਸੋਇ॥*
*ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥*
*ਗੁਰ ਸਾਖੀ ਜੋਤਿ ਪਰਗਟੁ ਹੋਇ॥*

ਗੁਰੂ ਦੀ ਸਿੱਖਿਆ ਰਾਹੀਂ ਜੋਤ ਪ੍ਰਗਟ ਹੋਵੇਗੀ। ਹੁਣ ਗੁਰੂ ਜੀ ਦੀ ਨਜ਼ਰ ਵਿਚ ਪਤਾ ਹੈ ਕਿ ਆਰਤੀ ਕੀ ਹੈ ? ਕਹਿਣ ਲੱਗੇ–

*ਜੋ ਤਿਸੁ ਭਾਵੈ ਸੁ ਆਰਤੀ ਹੋਇ॥ ੩॥*

ਜੋ ਕੁਝ ਮੇਰੇ ਪ੍ਰਮਾਤਮਾ ਨੂੰ ਭਾਉਂਦਾ ਹੈ, ਚੇਤੇ ਰੱਖੀਂ, ਉਸਦੀ ਰਜ਼ਾ ਵਿਚ ਚੱਲਣਾ ਹੀ ਆਰਤੀ ਹੈ। ਸਹੀ ਅਰਥਾਂ ਵਿਚ ਆਰਤੀ ਉਸ ਦਿਨ ਉਤਰੇਗੀ ਜਿਸ ਦਿਨ ਪਿਆਰਿਆ ! ਜੋ ਪ੍ਰਮਾਤਮਾ ਕਰਦਾ ਹੈ ਉਸਨੂੰ ਚੰਗਾ ਜਾਣੇ। ਜੋ ਪ੍ਰਮਾਤਮਾ ਨੂੰ ਭਾਉਂਦਾ ਹੈ, ਉਹ ਤੈਨੂੰ ਚੰਗਾ ਲੱਗੇ। ਰਜ਼ਾ ਵਿਚ ਚੱਲਣਾ ਹੀ ਆਰਤੀ ਹੈ। ਜਿਹੜਾ ਬੰਦਾ ਰਜ਼ਾ ਵਿਚ ਨਹੀਂ ਚੱਲਦਾ, ਉਹ ਬਾਹਰ ਜਿੰਨੇ ਮਰਜ਼ੀ ਦੀਵੇ ਘੁੰਮਾਈ ਜਾਏ, ਕਾਹਦੀ ਆਰਤੀ ?

ਗੁਰਮੁਖੋ ! ਚੇਤੇ ਰੱਖਿਉ, ਭਾਣੇ ਦਾ ਅਰਥ ਮਜਬੂਰੀ ਨਹੀਂ। ਕੋਈ ਘਟਨਾ ਵਾਪਰ ਜਾਏ ਤੇ ਨਾਲ ਹੀ ਅਸੀਂ ਕਹਿੰਦੇ ਹਾਂ, ਕੋਈ ਨਹੀਂ, ਠੰਢਾ ਹੋਕਾ ਲੈ ਕੇ, ਰੱਬ ਦਾ ਭਾਣਾ ਸੀ ਜੀ। ਇਸਦਾ ਮਤਲਬ ਠੰਢਾ ਹੋਕਾ ਮੰਨਣ ਲਈ ਤਿਆਰ ਨਹੀਂ। ਭਾਣਾ ਹੈ,

*ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ॥*

ਭਾਣਾ ਕਿਹੜਾ ? ਭਾਣਾ ਅੰਦਰ ਦੀ ਪਰਮ ਅਵੱਸਥਾ ਹੈ।

*ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ॥*

(ਅੰਗ ੧੦੦੦)

ਅੰਦਰ ਟਿੱਕਿਆ ਰਹੇ, ਅੰਦਰ ਕਿਤੇ ਠੇਸ ਨਾ ਪਹੁੰਚੇ, ਉਹ ਹੈ ਭਾਣਾ। ਬਾਬੇ ਫ਼ਰੀਦ ਨੇ ਇਸੇ ਭਾਣੇ ਲਈ ਸ਼ਬਦ ਵਰਤੇ ਹਨ। ਕਹਿੰਦੇ ਹਨ, ਜੇ ਰੱਬ ਦੇ ਬੂਹੇ 'ਤੇ ਜਾਣਾ ਹੈ ਤਾਂ

*ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ॥*
*ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ॥*

(ਅੰਗ ੧੩੮੩)

ਤੁਸੀਂ ਪਹਾੜੀ ਰਸਤਿਆਂ ਵਿਚ ਪਾਣੀ ਦੇ ਨਾਲੇ ਨਿਕਲਦੇ ਦੇਖਦੇ ਹੋ। ਕੁਝ ਤਿਨਕੇ ਅਜਿਹੇ ਹਨ ਜਿਹੜੇ ਪਾਣੀ ਦੇ ਬਹਾਵ ਨਾਲ ਸਿੱਧੇ ਹੀ ਵਹੀ ਜਾਂਦੇ ਹਨ। ਕਈ ਤਿਨਕੇ ਅੱਗੋਂ ਰੋਕਣ ਦਾ ਯਤਨ ਕਰਦੇ ਹਨ ਤੇ ਪਾਣੀ ਉਹਨਾਂ ਤੋਂ ਟੱਪਦਾ ਹੈ ਤੇ ਨਾਲ ਹੀ ਤਿਨਕਿਆਂ ਨੂੰ ਵਿਚੇ ਧੱਕੀ ਜਾਂਦਾ ਹੈ। ਚੇਤੇ ਰੱਖੋ, ਗੁਰਮੁਖੋ ! ਜਿਹੜਾ ਤਿਨਕਾ ਸਹੀ ਤਰ੍ਹਾਂ ਸਿੱਧਾ ਤੁਰ ਪਏਗਾ, ਸਿੱਧਾ ਤੁਰਨ ਵਾਲੇ ਨੂੰ ਵੀ ਪਾਣੀ ਨੇ ਲੈ ਜਾਣਾ ਹੈ ਤੇ ਜਿਹੜਾ ਅੜਨ ਦਾ ਯਤਨ ਕਰੇਗਾ, ਧੱਕ ਕੇ ਉਸਨੂੰ ਵੀ ਲੈ ਜਾਣਾ ਹੈ। ਬਜਾਏ ਅੜਨ ਦੇ ਅਸੀਂ ਸਿੱਧੇ ਤਰੀਕੇ ਦੀ ਤਰ੍ਹਾਂ ਚੱਲ ਪਈਏ।

ਹਜ਼ੂਰ ਕਹਿੰਦੇ ਹਨ ਕਿ ਆਰਤੀ ਉਹ ਹੈ ਗੁਰਮੁਖੋ! ਜੋ ਹਜ਼ੂਰ ਨੂੰ ਭਾਉਂਦਾ ਹੈ, ਉਸਨੂੰ ਮੰਨ ਲਈਏ। ਅਸੀਂ ਮੰਨਦੇ ਹਾਂ, ਜਨਮ ਤੋਂ ਲੈ ਕੇ ਮੌਤ ਤੱਕ ਹੁਕਮ ਮੰਨਦੇ ਹਾਂ, ਫਿਰ ਮਨ ਨੇ ਨਹੀਂ ਮੰਨਿਆ ਤਾਂ ਅੰਦਰ ਨੂੰ ਹੀ ਮਨਾ ਲਈਏ ਕਿ ਮੰਨਦਾ ਕਿਉਂ ਨਹੀਂ। ਜੇ ਨਹੀਂ ਮੰਨੇਗਾ ਤਾਂ ਧੱਕੇ ਨਾਲ ਮੰਨ ਜਾਏਗਾ। ਕਿਸਦਾ ਦਿਲ ਕਰਦਾ ਹੈ ਕਿ ਬਚਪਨ ਦੇ ਸੁੱਖਾਂ ਵਿਚੋਂ ਨਿਕਲ ਕੇ ਮੇਰੇ 'ਤੇ ਜ਼ਿੰਮੇਵਾਰੀਆਂ ਪੈਣ। ਪਰ ਪ੍ਰਮਾਤਮਾ ਆਪਣੇ ਹੁਕਮ ਵਿਚ ਬਚਪਨ ਤੋਂ ਜਵਾਨੀ ਲੈ ਆਉਂਦਾ ਹੈ। ਕਿਸਦਾ ਚਿੱਤ ਕਰਦਾ ਹੈ ਕਿ ਜਵਾਨੀ ਦਾ, ਜੋਬਨ ਦਾ ਜੋਸ਼ ਮੇਰਾ ਜਾਏ। ਪ੍ਰਮਾਤਮਾ ਧੱਕੇ ਨਾਲ ਜੋਬਨ ਤੋਂ ਖਿੱਚ ਕੇ ਬੁਢੇਪੇ ਵਿਚ ਲਿਆਉਂਦਾ ਹੈ। ਕਿਸਦਾ ਦਿਲ ਕਰਦਾ ਹੈ ਕਿ ਮੈਂ ਬੁਢੇਪੇ ਦਾ ਸੁੱਖ ਛੱਡ ਕੇ ਮੌਤ ਵੱਲ ਜਾਵਾਂ। ਨਹੀਂ, ਉਸਦੀ ਰਜ਼ਾ ਨੇ ਧੱਕੇ ਨਾਲ ਮੌਤ ਵੱਲ ਲੈ ਜਾਣਾ ਹੈ। ਬਚਪਨ ਤੋਂ ਲੈ ਕੇ ਮੌਤ ਤੱਕ ਹੁਕਮ ਮੰਨਦਾ ਹੈ ਤੇ ਜਿਹੜਾ ਵਰਤਦਾ ਹੀ ਪਿਆ ਹੈ, ਫਿਰ ਕਿਉਂ ਅੜੀ ਜਾਂਦਾ ਹੈਂ ਤੀਲੇ ਦੀ ਤਰ੍ਹਾਂ? ਸਿੱਧਾ ਹੋ ਕੇ ਮੰਨ ਹੀ ਲੈ।

ਹੁਣ ਦੇਖੋ, ਗੁਰੂ ਸਾਹਿਬ ਨੇ ਰੁੱਖਾ ਤਾਂ ਨਹੀਂ ਰੱਖਿਆ, ਖੰਡਨ ਤਾਂ ਨਹੀਂ ਕੀਤਾ, ਪ੍ਰੇਮ ਰੱਸ ਵਿਚ ਜੁੜ ਕੇ ਕਹਿਣ ਲੱਗੇ, ਪ੍ਰਮਾਤਮਾ!

*ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ*
*ਅਨਦਿਨੋੁ ਮੋਹਿ ਆਹੀ ਪਿਆਸਾ॥*

ਹੇ ਪ੍ਰਭੂ! ਤੁਹਾਡੇ ਜਿਹੜੇ ਸੋਹਣੇ ਕਮਲ ਵਰਗੇ ਚਰਨ ਹਨ। ਇਥੇ ਮਕਰੰਦ ਦਾ ਅਰਥ ਅਸੀਂ ਰੱਸ ਕਰ ਲਈਏ। ਪ੍ਰਭੂ ਤੁਹਾਡੇ ਚਰਨ ਕਮਲਾਂ ਦਾ ਰੱਸ ਲੈਣੇ ਲਈ ਮੈਂ ਉਤਾਵਲਾ ਹਾਂ। ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਮੈਨੂੰ ਭਵਰੇ ਨੂੰ ਦਾਤ ਦਿਉਗੇ? ਮੇਰਾ ਮਨ ਭਵਰੇ ਦੀ ਤਰ੍ਹਾਂ ਲੋਭਾਇਮਾਨ ਹੋ ਗਿਆ ਹੈ। ਭਵਰੇ ਦੀ ਤਰ੍ਹਾਂ ਇਸ ਸੁਗੰਧੀ ਨੂੰ ਮਾਣਨਾ ਚਾਹੁੰਦਾ ਹੈ। ਕ੍ਰਿਪਾ ਕਰੋ, ਆਪਣੇ ਚਰਨ ਕਮਲਾਂ ਦਾ ਰੱਸ ਦੇ ਦਿਉ, ਪਿਆਰ ਦੇ ਦਿਉ, ਸੁਗੰਧੀ ਦੇ ਦਿਉ। ਮੈਨੂੰ ਦਿਨ ਰਾਤ ਪਿਆਸ ਲੱਗ ਗਈ ਹੈ। ਭਵਰੇ ਨੂੰ ਪਿਆਸ ਨਹੀਂ ਹੁੰਦੀ, ਭਵਰੇ ਨੂੰ ਕੇਵਲ ਗੰਧ ਦਾ ਰੱਸ ਹੈ। ਕਹਿਣ ਲੱਗੇ ਕਿ ਮਨ ਭਵਰੇ ਦੀ ਤਰ੍ਹਾਂ ਹੈ ਤੇ ਜਿਹੜੀ ਅੰਦਰ ਦੀ ਪਿਆਸ ਹੈ ਮੇਰੇ ਮਾਲਕਾ! ਇਹ ਸਾਰਿੰਗ ਦੀ ਤਰ੍ਹਾਂ ਲਗ ਗਈ ਹੈ, ਪਪੀਹੇ ਦੀ ਤਰ੍ਹਾਂ ਲੱਗ ਗਈ ਹੈ।

*ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ*
*ਹੋਇ ਜਾ ਤੇ ਤੇਰੈ ਨਾਇ ਵਾਸਾ॥ ੪॥ ੩॥*

ਸਾਰਿੰਗ ਦਾ ਅੱਖਰੀ ਅਰਥ ਹੈ ਬਬੀਹਾ। ਹੇ ਪ੍ਰਭੂ! ਗੁਰੂ ਨਾਨਕ ਸਾਹਿਬ ਕਹਿੰਦੇ ਹਨ ਬਬੀਹੇ ਨੂੰ ਕਿ ਦੇ ਆਪਣੀ ਕ੍ਰਿਪਾ ਦਾ ਜਲ, ਕਿਉਂਕਿ ਤੇਰੇ ਤੋਂ ਬਿਨਾਂ ਮੈਂ ਜੀਅ ਨਹੀਂ ਸਕਦਾ। ਸਾਵਣ ਦੇ ਮਹੀਨੇ ਵਿਚ ਮੈਂ ਇਕ ਬੇਨਤੀ ਕੀਤੀ ਸੀ ਕਿ ਮਨਾ! ਸੌਣ ਦਾ ਮਹੀਨਾ ਪਪੀਹੇ ਦਾ ਮਹੀਨਾ ਹੈ। ਕਦੀ ਤੂੰ ਵੀ ਬੋਲ।

*ਬਰਸੁ ਮੇਘ ਜੀ ਤਿਲੁ ਬਿਲਮੁ ਨ ਲਾਉ॥*
*ਬਰਸੁ ਪਿਆਰੇ ਮਨਹਿ ਸਧਾਰੇ ਹੋਇ ਅਨਦੁ ਸਦਾ ਮਨਿ ਚਾਉ॥ ੧ ॥ ਰਹਾਉ॥*
*ਹਮ ਤੇਰੀ ਧਰ ਸੁਆਮੀਆ ਮੇਰੇ ਤੂ ਕਿਉ ਮਨਹੁ ਬਿਸਾਰੇ॥*
*ਇਸਤ੍ਰੀ ਰੂਪ ਚੇਰੀ ਕੀ ਨਿਆਈ ਸੋਗ ਨਹੀ ਬਿਨੁ ਭਰਤਾਰੇ॥*

(ਅੰਗ ੧੨੬੭)

ਕ੍ਰਿਪਾ ਕਰੋ, ਮੈਨੂੰ ਜਲ ਦਿਉ ਤਾਂਕਿ ਪਪੀਹੇ ਵਰਗਾ ਕਿਤੇ ਜੀਵਨ ਬਣ ਜਾਏ। ਗੁਰੂ ਅਰਜਨ ਸਾਹਿਬ ਜੀ ਨੇ ਤਾਂ ਬਚਨ ਕੀਤਾ ਹੈ–

*ਚਾਤ੍ਰਿਕ ਚਿਤ ਸੁਚਿਤ ਸੋ ਸਾਜਨ ਚਾਹੀਐ॥*

(ਅੰਗ ੧੩੬੨)

ਚਾਤ੍ਰਿਕ ਦੀ ਤਰ੍ਹਾਂ ਪਿਆਸ ਪੈਦਾ ਕਰ, ਦੂਜੇ ਪੰਛੀਆਂ ਦੀ ਤਰ੍ਹਾਂ ਨਹੀਂ। ਚਾਤ੍ਰਿਕ ਕਦੀ ਵੀ ਦੂਜੇ ਪਾਣੀ ਨਾਲ ਸਮਝੌਤਾ ਨਹੀਂ ਕਰਦਾ ਸਵਾਏ ਸਵਾਂਤੀ ਬੂੰਦ ਤੋਂ। ਗੁਰੂ ਨਾਨਕ ਸਾਹਿਬ ਜੀ ਨੇ ਬਾਣੀ ਵਿਚ ਇਕ ਬਚਨ ਕੀਤਾ ਹੈ–

*ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ ਸਾਰਿੰਗ ਸਬਦਿ ਸੁਹਾਈ॥*
*ਰੈਨਿ ਬਬੀਹਾ ਬੋਲਿਓ ਮੇਰੀ ਮਾਈ॥ ੧॥ ਰਹਾਉ॥*
*ਲੋਚਨ ਤਾਰ ਲਲਤਾ ਬਿਲਲਾਤੀ ਦਰਸਨ ਪਿਆਸ ਰਜਾਈ॥*

(ਅੰਗ ੧੨੭੪)

ਮੱਛੀ ਪਾਣੀ ਤੋਂ ਬਿਨਾਂ ਨਹੀਂ ਰਹਿ ਸਕਦੀ। ਅਸੀਂ ਰਾਤ ਨੂੰ ਅਰਦਾਸ ਕਰਕੇ ਸੌਂ ਜਾਂਦੇ ਹਾਂ ਕਿ ਪ੍ਰਮਾਤਮਾ ! ਕ੍ਰਿਪਾ ਕਰਕੇ ਨਾਮ ਦੀ ਦਾਤ ਦੇਈਂ ਤੇ ਗੁਰਮੁਖੋ ! ਚਾਤ੍ਰਿਕ ਇੰਨਾ ਸੁਚੇਤ ਹੈ ਕਿ ਰਾਤ ਵੀ ਪੀਆ ਪੀਆ ਕਰਦਾ ਹੈ। ਲੋਕ ਸੁੱਤੇ ਰਹਿੰਦੇ ਹਨ ਪਰ ਉਹ ਸੁਚੇਤ ਹੋਇਆ ਰਹਿੰਦਾ ਹੈ ਕਿ ਹੋ ਸਕਦਾ ਹੈ ਇਸ ਬੱਦਲ ਵਿਚੋਂ ਕਿਤੇ ਸਵਾਂਤੀ ਬੂੰਦ ਡਿੱਗ ਪਵੇ।

*ਬਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ॥*
*ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ॥*

(ਅੰਗ ੧੨੮੫)

*ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ॥*
*ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ॥*

(ਅੰਗ ੩੧੯)

ਬਬੀਹਾ ਅੰਮ੍ਰਿਤ ਵੇਲੇ ਪੁਕਾਰਦਾ ਹੈ। ਹੁਣ ਜੇ ਅਸੀਂ ਕਹੀਏ ਕਿ ਅੰਮ੍ਰਿਤ ਵੇਲਾ ਹੀ ਨਹੀਂ ਹੁੰਦਾ। ਇਕ ਬੇਨਤੀ ਮੇਰੀ ਸੁਣਿਉ। ਵੇਲੇ ਸਾਰੇ ਚੰਗੇ ਹਨ, ਪਰ ਜਦੋਂ ਰਾਤ ਪੈਂਦੀ ਹੈ

ਤਾਂ ਰੁੱਖਾਂ ਦੇ ਪੱਤੇ ਆਪਣੇ ਆਪ ਨੂੰ ਸੰਕੋਚ ਲੈਂਦੇ ਹਨ। ਫੁੱਲ ਆਪਣੀਆਂ ਪੰਖੜੀਆਂ ਬੰਦ ਕਰ ਲੈਂਦੇ ਹਨ। ਪੰਛੀਆਂ ਦਾ ਚਹਿਕਣਾ ਬੰਦ ਹੋ ਜਾਂਦਾ ਹੈ ਤੇ ਜਿਹੜੀ ਨੀਂਦ ਸਾਨੂੰ ਦਿਨੇ ਸੁੱਖ ਨਹੀਂ ਦਿੰਦੀ, ਰਾਤ ਨੂੰ ਇਕੋ ਦੱਮ ਆਲਸ ਕਿਉਂ ਪੈਂਦਾ ਹੈ, ਕਿਉਂਕਿ ਕਾਦਰ ਦੀ ਕੁਦਰਤ ਤੇਰੇ ਜਾਗਣ ਤੇ ਸੌਣ ਵਿਚ ਵੀ ਸਹਾਇਕ ਹੈ। ਜਦੋਂ ਅਸੀਂ ਰਾਤ ਨੂੰ ਸੌਂਦੇ ਹਾਂ ਤਾਂ ਫੁੱਲ ਆਪਣੀ ਐਨਰਜੀ, ਪੰਛੀ ਆਪਣੀ ਐਨਰਜੀ, ਰੁੱਖ ਆਪਣੀ ਐਨਰਜੀ ਸੰਕੋਚਦੇ ਹਨ ਤੇ ਜਦੋਂ ਇਹ ਸੰਕੋਚਦੇ ਹਨ ਤਾਂ ਜਿਹੜਾ ਤੇਰੇ ਸਰੀਰ ਨੂੰ ਕੁਦਰਤ ਵਿਚੋਂ ਸੁੱਖ ਮਿਲਣਾ ਹੈ, ਤੇਰੇ ਅੰਦਰ ਆਲਸ ਪੈਦਾ ਕਰਦਾ ਹੈ ਤੇ ਜਦੋਂ ਪ੍ਰਭਾਤ ਵੇਲੇ ਤਾਜ਼ੀ ਐਨਰਜੀ ਲੈ ਕੇ ਸਾਰੇ ਖੇੜੇ ਵਿਚ ਆਉਂਦੇ ਹਨ ਤਾਂ ਚੇਤੇ ਰੱਖੀਂ, ਤੇਰਾ ਸਰੀਰ ਵੀ ਖੇੜੇ ਵਿਚ ਆਉਂਦਾ ਹੈ। ਜੀਵ ਕਿਉਂ ਅੰਮ੍ਰਿਤ ਵੇਲੇ ਟਿੱਕਦਾ ਹੈ ? ਜਿੰਨੇ ਵੀ ਨਸ਼ਈ ਹਨ, ਜੁਆਰੀਏ ਹਨ, ਵਿਸ਼ੇ ਭੋਗਣ ਵਾਲੇ ਹਨ, ਪ੍ਰਭਾਤ ਵੇਲੇ ਉਹਨਾਂ ਦੇ ਸੁਆਸ ਬਾਹਰ ਇੰਨੇ ਨਹੀਂ ਵਾਯੂਮੰਡਲ ਵਿਚ ਘੁੱਲਦੇ ਪਏ, ਉਹ ਸਭ ਕੁਝ ਭੋਗ ਕੇ ਨੇਸ਼ਟੀ ਵਿਚ ਡੁੱਬੇ ਪਏ ਹਨ, ਇਹੀ ਕਾਰਨ ਹੈ ਕਿ ਜਿਥੇ ਮਾੜੇ ਲੋਕਾਂ ਦੇ ਸੁਆਸਾਂ ਨਾਲ ਮਨ ਵਿਚ ਮੈਲ ਪੈਦਾ ਹੁੰਦੀ ਹੈ, ਉਥੇ ਕਮਾਈ ਵਾਲੇ ਲੋਕਾਂ ਦੇ ਸੁਆਸ ਸਾਡੇ ਅੰਦਰ ਨੂੰ ਨਿਰਮਲ ਕਰ ਦਿੰਦੇ ਹਨ। ਜਦੋਂ ਓਪਰੇਸ਼ਨ ਕਰਦੇ ਹਨ ਡਾਕਟਰ ਤਾਂ ਹੱਥਾਂ 'ਤੇ ਗਲਾਫ ਪਾਂਦੇ ਹਨ, ਚਿਹਰੇ ਨੂੰ ਨਕਾਬ ਪਾ ਕੇ ਢੱਕਦੇ ਹਨ। ਕਿਉਂ ਢੱਕਦੇ ਹਨ ? ਜੇ ਕਹੀਏ ਕਿ ਤੁਸੀਂ ਕੇਵਲ ਹੱਥ ਹੀ ਧੋ ਲਉ ਤਾਂ ਉਹ ਕਹਿਣਗੇ ਨਹੀਂ, ਕਈ ਕੀਟਾਣੂ ਇੰਨੇ ਸੂਖਸ਼ਮ ਹਨ ਜਿਹੜੇ ਮੇਰੇ ਮੂੰਹ ਵਿਚੋਂ ਇਸਦੇ ਵਿਚ ਪ੍ਰਵੇਸ਼ ਕਰ ਸਕਦੇ ਹਨ ਅਤੇ ਇਸਦੇ ਕੀਟਾਣੂ ਮੇਰੇ ਵਿਚ ਪ੍ਰਵੇਸ਼ ਕਰ ਸਕਦੇ ਹਨ। ਇਹ ਮੈਂ ਇਸ ਕਰਕੇ ਢੱਕਿਆ ਹੈ ਕਿ ਸਾਡੇ ਦੋਨਾਂ ਦਾ ਇਕ ਦੂਜੇ 'ਤੇ ਅਸਰ ਨਾ ਪਵੇ। ਜੇ ਸੁਆਸਾਂ ਵਿਚੋਂ ਨਿਕਲੇ ਕੀਟਾਣੂ ਬੀਮਾਰੀ ਪੈਦਾ ਕਰ ਸਕਦੇ ਹਨ ਤਾਂ ਕਮਾਈ ਵਾਲੇ ਦੇ ਸੁਆਸਾਂ ਵਿਚੋਂ ਨਿਕਲੇ ਕੀਟਾਣੂ ਮੈਲ ਵੀ ਧੋ ਸਕਦੇ ਹਨ। ਇਹ ਅਸਲੀਅਤ ਹੈ। ਬਾਪੂ ਦੀ ਇੰਨੀ ਵੱਡੀ ਮਰਯਾਦਾ ਨੂੰ ਛੱਡੋ ਨਾ। ਜੇ ਛੱਡਾਂਗੇ ਤਾਂ ਆਪਣਾ ਅੰਦਰ ਰੁੱਖਾ ਹੋ ਜਾਏਗਾ। ਜਿਸਨੇ ਰਾਤ ਸਮਾਂ ਸਾਂਭਿਆ ਨਾ, ਉਹ ਤਾਂ ਸਵੇਰੇ ਉੱਠ ਕੇ ਕਹਿੰਦਾ ਹੈ ਕਿ ਐ ਦੁਨੀਆਂ ਦੇ ਲੋਕੋ–

*ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥*
*ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥*

(ਅੰਗ ੧੨੭੯)

ਭਾਈ ਵੀਰ ਸਿੰਘ ਜੀ ਦਾ ਬਚਨ ਹੈ–

*ਸੀਨੇ ਖਿਚ ਜਿਨ੍ਹਾਂ ਨੇ ਖਾਧੀ ਉਹ ਕਰ ਆਰਾਮ ਨਹੀ ਬਹਿੰਦੇ।*
*ਨੇਹੁ ਵਾਲੇ ਨੈਣਾਂ ਕੀ ਨੀਂਦਰ ਉਹ ਦਿਨੇ ਰਾਤ ਪਏ ਵਹਿੰਦੇ।*

ਕਹਿਣ ਲੱਗੇ, ਕ੍ਰਿਪਾ ਦਾ ਜਲ ਦੇ। ਪਿਆਰਿਉ ! ਕਦੀ ਹੱਕ ਨਾ ਮੰਗਣ ਜਾਇਉ। ਕ੍ਰਿਪਾ ਮੰਗੋ। ਅਸੀਂ ਇੰਨੇ ਦਿਨ ਸੇਵਾ ਕੀਤੀ, ਸਾਨੂੰ ਇੰਨੀ ਗੱਲ ਚੇਤੇ ਰਹਿੰਦੀ ਹੈ ਕਿ

ਗੁਰਦੁਆਰੇ 100 ਰੁਪਈਆ ਦਿੱਤਾ। ਜਿਹੜੇ ਠੇਕੇ ਵਿਚ ਦੇ ਆਏ, ਉਹ ਦੂਜੇ ਦਿਨ ਭੁੱਲ ਗਏ। ਸਾਨੂੰ ਇਹ ਚੇਤੇ ਰਹਿੰਦਾ ਹੈ ਕਿ ਇੰਨੇ ਪਾਠ ਮੈਂ ਸੁਖਮਨੀ ਸਾਹਿਬ ਦੇ ਕਰ ਦਿੱਤੇ, ਪਰ ਇਹ ਚੇਤੇ ਨਹੀਂ ਕਿ ਇੰਨੇ ਘੰਟਿਆਂ ਵਿਚ ਵਿਕਾਰ ਕਿੰਨੇ ਵਾਰੀ ਚੇਤੇ ਕੀਤੇ। ਜੇ ਲੇਖੇ ਨਾਲ ਬਾਣੀ ਪੜ੍ਹੋਗੇ ਤਾਂ ਚੇਤੇ ਰੱਖਿਓ, ਲੇਖੇ ਵਾਲਿਆਂ ਦੀਆਂ ਫਿਰ ਬੜੀਆਂ ਲੱਗਦੀਆਂ ਹਨ। ਜਿਸਨੇ ਲੇਖੇ ਤੋਂ ਬਿਨਾਂ ਕਹਿਣਾ ਹੈ, ਫਿਰ ਉਹ ਕਹਿੰਦਾ ਹੈ ਕਿ ਹੁਣ ਲੇਖਾ ਨਾ ਕਰੀਂ ਕਿ ਮੈਂ ਬਾਣੀ ਪੜ੍ਹੀ ਹੈ। ਜੇ ਮੈਂ ਲੇਖਾ ਤੇਰੇ ਨਾਲ ਕੀਤਾ, ਫਿਰ ਅਨਿਆ ਬਣ ਗਿਆ। ਤੂੰ ਮੇਰਾ ਵੀ ਲੇਖਾ ਕਰੇਂਗਾ। ਸਾਹਿਬ ਨੇ ਤਾਂ ਹੀ ਬਾਣੀ ਵਿਚ ਕਿਹਾ-

*ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ॥*
*ਬਖਸਨਹਾਰ ਬਖਸ ਲੈ ਨਾਨਕ ਪਾਰਿ ਉਤਾਰ॥*

(ਅੰਗ ੨੬੧)

*ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ॥*

(ਅੰਗ ੭੧੩)

ਕ੍ਰਿਪਾ ਕਰੀਂ ਲੇਖਾ ਨਾ ਕਰੀਂ, ਲੇਖੇ ਵਿਚ ਪੈ ਗਏ ਤਾਂ ਅਸੀਂ ਹਾਰ ਜਾਣਾ ਹੈ, ਕਿਉਂਕਿ-

*ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ॥*
*ਕਹੇ ਨਾ ਜਾਨੀ ਅਉਗੁਣ ਮੇਰੇ॥*

(ਅੰਗ ੧੫੬)

ਜਦੋਂ ਤੁਸੀਂ ਕ੍ਰਿਪਾ ਦਾ ਜਲ ਦੇਉਗੇ ਤਾਂ ਉਸ ਕ੍ਰਿਪਾ ਦੇ ਨੀਰ ਨਾਲ ਤੇਰੇ ਨਾਮ ਵਿਚ ਨਾਨਕ ਦਾ ਨਿਵਾਸ ਹੋ ਜਾਏਗਾ। ਕ੍ਰਿਪਾ ਕਰਕੇ ਐਸਾ ਜਲ ਦਿਉ ਜਿਸ ਦੇ ਵਿਚ ਅਸੀਂ ਡੁੱਬ ਸਕੀਏ। ਆਉ ਗੁਰਮੁਖੋ ! ਬਾਹਰ ਦੀ ਭਟਕਣ ਨੂੰ ਛੱਡ ਕੇ ਅੰਤਰ ਆਤਮੇ ਦੀ ਪੂਜਾ ਤੇ ਸ਼ਬਦ ਦੀ ਪੂਜਾ ਵੱਲ ਤੁਰੀਏ। ਆਰਤੀ ਜੇ ਕਰਨੀ ਹੈ ਤਾਂ ਆਰਤੀ ਉਤਾਰੋ ਨਾ, ਆਰਤੀ ਦੇ ਵਿਚ ਸ਼ਾਮਿਲ ਹੋਵੋ। ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਨ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਭੁੱਲਾਂ ਚੁੱਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਹਮ ਗਰੀਬ ਮਸਕੀਨ ਪ੍ਰਭ ਤੇਰੇ

ਰਾਗੁ ਗਉੜੀ ਪੂਰਬੀ ਮਹਲਾ ੪ ॥

*ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ ॥*
*ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ ॥ ੧ ॥*
*ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ ॥ ਕਰਿ ਡੰਡਉਤ ਪੁਨੁ ਵਡਾ ਹੇ ॥ ੧ ॥ ਰਹਾਉ ॥*
*ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ ॥*
*ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ ॥ ੨ ॥*
*ਹਰਿ ਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ ਖੰਡਾ ਹੇ ॥*
*ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ ॥ ੩ ॥*
*ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ ॥*
*ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ ॥ ੪ ॥ ੪ ॥*

(ਅੰਗ ੧੩)

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥

ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਸੋਹਿਲਾ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਦੀ ਵਿਚਾਰ ਅਧੀਨ ਆਪ ਜੀ ਨੇ ਚੌਥਾ ਸ਼ਬਦ ਸਰਵਨ ਕੀਤਾ ਹੈ ਅਤੇ ਇਸ ਅੰਮ੍ਰਿਤ ਬਚਨ ਦੇ ਉਚਾਰਨ ਕਰਤਾ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਹਨ। ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਨੇ ਇਸ ਅੰਮ੍ਰਿਤ ਬਚਨ ਦੇ ਅੰਦਰ ਇਕ ਤਾਂ ਪ੍ਰਭੂ ਦੇ ਚਰਨਾਂ ਵਿਚ ਅਭੇਦ ਹੋਏ ਹਰਿ ਜਨ ਦੇ ਅੰਦਰ ਦਾ ਰੱਸ, ਉਸਦੀ ਸ਼ੋਭਾ ਜੋ ਖੰਡਾਂ ਬ੍ਰਹਿਮੰਡਾਂ ਵਿਚ ਹੁੰਦੀ ਹੈ, ਉਸਨੂੰ ਨਿਰੂਪਨ ਕੀਤਾ ਹੈ ਅਤੇ ਦੂਜਾ ਇਸ ਸ਼ਬਦ ਦੇ ਅੰਦਰ ਉਹ ਮਨੁੱਖ ਜੋ ਸਾਕਤ ਬਿਰਤੀ ਵਾਲੇ ਸਾਰੀ ਜ਼ਿੰਦਗੀ ਹਉਮੈ ਵਿਚ ਜੀਉਂਦੇ ਹਨ ਤੇ ਜਦੋਂ ਮੌਤ ਆਉਣੀ ਹੈ, ਜੀਉਂਦੇ ਹਉਮੈ ਦੇ ਕੰਢੇ ਥੱਲੇ ਹਨ ਤੇ ਮਰਦੇ ਜੱਮ ਦੇ ਡੰਡੇ ਥੱਲੇ ਹਨ। ਗੁਰੂ ਸਾਹਿਬ ਨੇ ਉਸਦਾ ਵੀ ਜ਼ਿਕਰ ਕੀਤਾ, ਪਰ ਨਾਲ ਹੀ ਇਕ ਹੋਰ ਕ੍ਰਿਪਾ ਕੀਤੀ। ਸਾਨੂੰ ਇਸ ਸ਼ਬਦ ਰਾਹੀਂ ਅੰਦਰ ਦੇ ਵਿਕਾਰਾਂ ਨੂੰ ਖੰਡਨ ਕਰਨ ਦੀ ਜੁਗਤ ਦਸੀ ਅਤੇ ਪ੍ਰਮਾਤਮਾ ਦੇ ਚਰਨਾਂ ਵਿਚ ਝੁੱਕਣ ਦੀ, ਬੇਨਤੀ ਕਰਨ ਦੀ ਜੁਗਤ ਤੇ ਅਖ਼ੀਰ ਵਿਚ ਵੱਡੇ ਪ੍ਰਮਾਤਮਾ ਦੇ ਚਰਨਾਂ ਵਿਚ

ਅਰਦਾਸ ਕੀਤੀ ਕਿ ਸਾਨੂੰ ਗ਼ਰੀਬਾਂ ਨੂੰ ਕ੍ਰਿਪਾ ਕਰਕੇ ਤੂੰ ਰੱਖ ਲੈ। ਇਹ ਸ਼ਬਦ ਦੀ ਵੀਚਾਰ ਦਾ ਅੱਜ ਵਿਸ਼ਾ ਹੈ।

ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਜਿਥੇ ਹਜ਼ੂਰ ਨੇ ਸਨਮੁਖ ਦੀ ਗੱਲ ਕੀਤੀ ਹੈ, ਉਥੇ ਉਸਦੇ ਵਿਪਰੀਤ ਮਨਮੁਖ ਦੀ ਜ਼ਿੰਦਗੀ ਦੇ ਬਾਰੇ ਵੀ ਹਜ਼ੂਰ ਨੇ ਦੱਸਿਆ ਹੈ। ਕ੍ਰਿਪਾਲੂ ਸਤਿਗੁਰੂ ਨੇ ਜਿਥੇ ਸੰਤ ਦੀ ਉਪਮਾ ਕੀਤੀ, ਉਥੇ ਹਜ਼ੂਰ ਨੇ ਸਾਕਤ ਦੀ ਬਿਰਤੀ ਤੋਂ ਵੀ ਸਾਨੂੰ ਜਾਣੂੰ ਕਰਾਇਆ। ਜਿਥੇ ਹਜ਼ੂਰ ਨੇ ਅੰਮ੍ਰਿਤ ਬਾਣੀ ਦੇ ਅੰਦਰ ਸਮਰਪਿਤ ਹੋਏ ਜੀਵਨ ਜੀਉਣ ਵਾਲੇ ਗੁਰਸਿੱਖਾਂ ਦੀ ਗੱਲ ਕੀਤੀ, ਉਥੇ ਅੰਮ੍ਰਿਤ ਬਾਣੀ ਵਿਚ ਉਹਨਾਂ ਲੋਕਾਂ ਤੋਂ ਸੁਚੇਤ ਰਹਿਣ ਲਈ ਕਿਹਾ ਜਿਹੜੇ ਜ਼ਿੰਦਗੀ ਵਿਚ ਤੁਰਨ ਲਈ ਤਿਆਰ ਨਹੀਂ, ਕੇਵਲ ਜ਼ਬਾਨ ਦੇ ਨਾਲ ਇਸਨੂੰ ਕੈਂਚੀ ਬਣਾ ਕੇ ਲੋਕਾਂ ਦੇ ਅੰਦਰ ਹੀ ਕੱਟਣ 'ਤੇ ਤੁਰੇ ਰਹੇ।

ਇਕ ਸਾਕਤ ਦੀ ਗੱਲ ਹੈ ਤੇ ਦੂਜੀ ਅੰਮ੍ਰਿਤ ਬਚਨ ਵਿਚ ਹਰਿ ਜਨ ਦੀ ਗੱਲ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਬੇਅੰਤ ਸ਼ਬਦ ਅਜਿਹੇ ਹਨ ਜਿਨ੍ਹਾਂ ਦੇ ਵਿਚ ਕ੍ਰਿਪਾਲੂ ਦਾਤਾ ਜੀ ਨੇ ਸਾਕਤ ਬੰਦੇ ਦੀ ਸੰਗਤ ਤੋਂ ਆਪਣੇ ਆਪ ਨੂੰ ਸੁਚੇਤ ਰਹਿਣ ਦੀ ਸਾਨੂੰ ਤਾਕੀਦ ਕੀਤੀ ਹੈ। ਕਬੀਰ ਸਾਹਿਬ ਨੇ ਆਪਣੀ ਰਚਨਾ ਵਿਚ ਸਾਕਤ ਬੰਦੇ ਦੇ ਸੰਬੰਧੀ ਅਨੇਕਾਂ ਉਦਾਹਰਨਾਂ ਦਿੱਤੀਆਂ ਹਨ। ਉਹਨਾਂ ਦਾ ਅਸੀਂ ਬਚਨ ਵੀ ਪੜ੍ਹਦੇ ਹਾਂ-

*ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥*
*ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥*

(ਅੰਗ ੧੩੭੧)

ਸਾਕਤ ਬੰਦੇ ਦੀ ਸੰਗਤ ਤੋਂ ਦੂਰ ਰਹੋ। ਕਿਉਂ ? ਕਹਿਣ ਲੱਗੇ, ਜਿਵੇਂ ਕਾਲੇ ਬਰਤਨ ਨੂੰ ਕੋਈ ਬੰਦਾ ਆਪਣੇ ਹੱਥ ਵਿਚ ਫੜ ਕੇ ਇਹ ਯਤਨ ਕਰੇ ਕਿ ਆਪਣੇ ਸਾਫ਼ ਸੁਥਰੇ ਚਿੱਟੇ ਬਸਤਰ ਮੈਂ ਬਚਾਅ ਲਵਾਂਗਾ। ਕਾਲੇ ਭਾਂਡੇ ਨੂੰ ਹੱਥ ਵਿਚ ਫੜ ਕੇ ਚੱਲਣ ਵਾਲਾ ਜਿੰਨੀ ਮਰਜ਼ੀ ਕੋਸ਼ਿਸ਼ ਕਰੇ, ਪਰ ਕਿਸੇ ਨਾ ਕਿਸੇ ਢੰਗ ਤਰੀਕੇ ਨਾਲ ਚੱਲਦਿਆਂ ਉਹ ਭਾਂਡਾ ਉਸਦੇ ਜਿਸਮ ਦੇ ਬਸਤਰਾਂ ਉੱਪਰ ਆਪਣਾ ਦਾਗ਼ ਜ਼ਰੂਰ ਛੱਡ ਜਾਏਗਾ। ਕਹਿਣ ਲੱਗੇ ਕਿ ਸਾਕਤ ਪੁਰਸ਼ ਦੀ ਤੂੰ ਸੰਗਤ ਵਿਚ ਰਹੇਂਗਾ, ਉਸਦੇ ਨੇੜੇ ਰਹੇਂਗਾ, ਆਪਣੇ ਆਪ ਨੂੰ ਯਤਨ ਕਰੇਂਗਾ ਬਚਾਉਣ ਦਾ ਕਿ ਮੈਂ ਪਵਿੱਤਰ ਹਾਂ, ਮੈਂ ਨਿਰਮਲ ਹਾਂ, ਪਰ ਯਾਦ ਰੱਖੀਂ, ਸਾਕਤ ਬੰਦੇ ਦੀ ਕਹੀ ਹੋਈ ਗੱਲ, ਸਾਕਤ ਬੰਦੇ ਦੇ ਬੋਲੇ ਹੋਏ ਅੱਖਰ ਅਤੇ ਉਸਦੀ ਕੀਤੀ ਹੋਈ ਸੰਗਤ ਤੇਰੀ ਜ਼ਿੰਦਗੀ ਦੇ ਕਿਸੇ ਪੜਾਅ 'ਤੇ ਵੀ ਤੇਰੇ ਅੰਦਰ ਨੂੰ ਦਾਗ਼ੀ ਕਰ ਸਕਦੇ ਹਨ।

ਦੂਜੀ ਬੇਨਤੀ ਕਿ ਸਾਕਤ ਹੈ ਕੌਣ? ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਵਿਚ ਹਰ ਵਿਸ਼ੇ 'ਤੇ ਚਾਨਣ ਪਾਇਆ ਤੇ ਵਿਸਥਾਰ ਨਾਲ ਵਿਆਖਿਆ ਦੇ ਦੇ ਕੇ, ਉਦਾਹਰਨਾਂ ਦੇ ਦੇ ਕੇ ਸਾਨੂੰ ਹਰ ਗੱਲ ਸਮਝਾਈ। ਪਹਿਲੀ ਬੇਨਤੀ, ਗੁਰੂ ਸਾਹਿਬਾਨ ਸਾਕਤ

ਸੰਬੰਧੀ ਕੀ ਰਾਏ ਪੇਸ਼ ਕਰਦੇ ਹਨ ? ਸਾਕਤ ਕਿਸਨੂੰ ਕਿਹਾ ਜਾਂਦਾ ਹੈ ? ਗੁਰੂ ਸਾਹਿਬ ਨੇ ਇਕ ਪ੍ਰਮਾਣ ਦਿੱਤਾ ਕਿ ਸਾਕਤ ਬੰਦੇ ਦਾ ਲੱਛਣ ਹੈ ਕਿ ਜੇਕਰ ਕੋਈ ਇਨਸਾਨ ਆਪਣੇ ਅੰਦਰੋਂ ਈਮਾਨਦਾਰੀ ਨਾਲ ਉਸਦਾ ਭਲਾ ਕਰਨ ਦਾ ਯਤਨ ਕਰੇ ਪਰ ਰੱਬ ਤੋਂ ਟੁੱਟਾ ਹੋਇਆ ਬੰਦਾ ਇਸ ਭਲਾਈ ਨੂੰ ਵੀ ਇਹੀ ਸੋਚਦਾ ਹੈ ਕਿ ਜੋ ਮੇਰੀ ਭਲਾਈ ਕਰਦਾ ਪਿਆ ਹੈ, ਕਿਤੇ ਇਸਦੇ ਵਿਚ ਮੇਰਾ ਬੁਰਾ ਤਾਂ ਨਹੀਂ ਕਰਨਾ ਚਾਹੁੰਦਾ। ਸਾਹਿਬ ਕਹਿੰਦੇ ਹਨ ਕਿ ਉਸਦਾ ਸੁਭਾਅ ਹੈ

*ਜੋ ਭਲਾਈ ਸੋ ਬੁਰਾ ਜਾਨੈ*

ਜੇ ਕੋਈ ਭਲਾਈ ਦੀ ਗੱਲ ਕਰੇ ਤਾਂ ਉਸਨੂੰ ਵੀ ਕਹੇਗਾ ਕਿ ਹੋ ਸਕਦਾ ਹੈ ਕਿਤੇ ਮੇਰਾ ਬੁਰਾ ਹੀ ਕਰਦਾ ਹੋਵੇ। ਜਿਸਦੇ ਵਿਚ ਉਸਦਾ ਭਲਾ ਹੈ ਉਸਨੂੰ ਬੁਰਾ ਸਮਝਦਾ ਹੈ।

*ਜੋ ਭਲਾਈ ਸੋ ਬੁਰਾ ਜਾਨੈ॥*
*ਸਾਚੁ ਕਹੈ ਸੁ ਬਿਖੈ ਸਮਾਨੈ॥*

ਜੇ ਕਿਤੇ ਉਸਦੇ ਸਾਹਮਣੇ ਸੱਚੇ ਪ੍ਰਮਾਤਮਾ ਦੇ ਨਾਮ ਦੀ ਕੋਈ ਗੱਲ ਕਰੇ ਤਾਂ ਸਾਕਤ ਬੰਦਾ ਇੰਝ ਪ੍ਰਤੀਤ ਕਰਦਾ ਹੈ ਕਿ ਮਾਨੋ ਉਸਨੂੰ ਜ਼ਹਿਰ ਦੀ ਤਰ੍ਹਾਂ ਲੱਗਦਾ ਹੈ।

*ਜਾਣੈ ਨਾਹੀ ਜੀਤ ਅਰੁ ਹਾਰ॥*
*ਇਹ ਵਲੇਵਾ ਸਾਕਤ ਸੰਸਾਰ॥ ੨ ॥*

(ਅੰਗ ੧੮੦)

ਸਾਕਤ ਬੰਦਾ ਇਹ ਨਹੀਂ ਸੋਚਦਾ ਕਿ ਕਿਸ ਵਿਚ ਮੇਰੀ ਹਾਰ ਹੈ ਅਤੇ ਕਿਸ ਵਿਚ ਮੇਰੀ ਜਿੱਤ ਹੈ। ਆਪਣੀ ਜ਼ਿੰਦਗੀ ਦੀ ਬਾਜ਼ੀ ਨੂੰ ਹਾਰਨਾ ਜਿੱਤਣਾ ਨਾ ਸਮਝ ਕੇ ਕੇਵਲ ਉਹ ਆਪਣੇ ਅੰਦਰ ਦੀ ਹਉਮੈ ਨੂੰ ਛੱਡਣ ਲਈ ਤਿਆਰ ਨਹੀਂ ਹੈ।

*ਜੋ ਹਲਾਹਲ ਸੋ ਪੀਵੈ ਬਉਰਾ॥*
*ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ॥*

ਜਿਸ ਜ਼ਹਿਰ ਦੇ ਪਾਣੀ ਨਾਲ ਬੰਦੇ ਦੀ ਤਬਾਹੀ ਹੋਣੀ ਹੈ, ਸਾਕਤ ਬੰਦਾ ਉਸੇ ਜ਼ਹਿਰ ਨੂੰ ਮਿੱਠਾ ਜਾਣ ਕੇ ਪੀਂਦਾ ਹੈ ਤੇ ਜੇ ਕਿਤੇ ਨਾਮ ਅੰਮ੍ਰਿਤ ਦੀ ਗੱਲ ਕਰੀਏ ਤਾਂ ਗੁਰਮੁਖੋ ! ਅੰਮ੍ਰਿਤ ਦੀ, ਨਾਮ ਅੰਮ੍ਰਿਤ ਦੀ, ਬਾਣੀ ਅੰਮ੍ਰਿਤ ਦੀ ਗੱਲ ਕਰੋ ਤਾਂ ਉਸ ਕੋਲੋਂ ਸੈਂਕੜੇ ਕੋਹ ਦੂਰ ਭੱਜੇਗਾ। ਚੇਤੇ ਰੱਖੋ–

*ਸਾਧਸੰਗ ਕੈ ਨਾਹੀ ਨੇਰਿ॥*
*ਲਖ ਚਉਰਾਸੀਹ ਭ੍ਰਮਤਾ ਫੇਰਿ॥ ੩ ॥*

(ਅੰਗ ੧੮੦)

ਸਤਿਸੰਗਤ ਦੇ ਨੇੜੇ ਨਹੀਂ ਆਉਂਦਾ। ਸਾਕਤ ਬੰਦਾ ਮਾਨੋ ਆਵਾਗੌਣ ਦੇ ਚੱਕਰ ਵਿਚ ਹੀ ਪਿਆ ਰਹਿੰਦਾ ਹੈ। ਇਹ ਸਾਕਤ ਦੀ ਪ੍ਰੀਭਾਸ਼ਾ ਹੈ। ਹਜ਼ੂਰ ਕਹਿੰਦੇ ਹਨ ਕਿ ਸਾਕਤ ਉਹ

ਹੈ, ਜਿਹੜਾ ਸੱਚ ਨੂੰ ਜ਼ਹਿਰ ਸਮਝੇ, ਅੰਮ੍ਰਿਤ ਨੂੰ ਕੌੜਾ ਸਮਝੇ ਤੇ ਵਿਕਾਰਾਂ ਦੀ ਜ਼ਹਿਰ ਨੂੰ ਅੰਮ੍ਰਿਤ ਜਾਣ ਕੇ ਪੀਵੇ। ਦਾਤਾਰ ਨੇ ਇਕ ਹੋਰ ਬਚਨ ਕਿਹਾ ਹੈ-

*ਅੰਮ੍ਰਿਤੁ ਕਉਰਾ ਬਿਖਿਆ ਮੀਠੀ॥*
*ਸਾਕਤ ਕੀ ਬਿਧਿ ਨੈਨਹੁ ਡੀਠੀ॥*

(ਅੰਗ ੮੯੨)

ਸਾਕਤ ਦੀ ਇਸ ਬਿਰਤੀ ਨੂੰ ਅੱਖਾਂ ਨਾਲ ਦੇਖਿਆ, ਜਿਸਨੂੰ ਨਾਮ ਅੰਮ੍ਰਿਤ ਕੌੜਾ ਲੱਗਦਾ ਹੈ ਤੇ ਪਿਆਰਿਉ ! ਵਿਕਾਰਾਂ ਵਿਚੋਂ ਉਸਨੂੰ ਮਿਠਾਸ ਆਉਂਦੀ ਹੈ। ਕਈ ਵਾਰੀ ਕਈ ਬੰਦੇ ਅਜਿਹੇ ਹੁੰਦੇ ਹਨ ਜਿਹੜੇ ਜ਼ਬਾਨ ਤੋਂ ਨਹੀਂ ਬੋਲਦੇ। ਸੁਣੀ ਜਾਣਗੇ, ਪਰ ਉਸ ਗੱਲ ਨੂੰ ਸਵੀਕਾਰ ਨਹੀਂ ਕਰਨਗੇ। ਹੋ ਸਕਦਾ ਹੈ ਕਿ ਇਹੋ ਜਿਹੇ ਬੰਦੇ ਭਲਾਈ ਨੂੰ ਬੁਰਾ ਜਾਣਨ। ਸਾਨੂੰ ਤਾਂ ਹੀ ਪਤਾ ਲੱਗੇਗਾ ਜੇ ਬੋਲ ਕੇ ਕਹਿਣ ਕਿ ਤੁਸੀਂ ਮੇਰਾ ਬੁਰਾ ਕਰਦੇ ਹੋ ਤੇ ਜੇ ਆਪਣੇ ਅੰਦਰ ਹੀ ਫੁਰਨੇ ਬਣਾ ਕੇ ਕਹੀ ਜਾਣਗੇ ਕਿ ਮੇਰਾ ਬੁਰਾ ਕਰਦਾ ਹੈ ਤਾਂ ਸਾਨੂੰ ਕਿਵੇਂ ਪਤਾ ਲੱਗ ਜਾਏਗਾ ਕਿ ਇਹ ਸਾਕਤ ਹੈ। ਬੋਲਣ ਤੋਂ ਬਿਨਾਂ ਪਤਾ ਨਹੀਂ ਲੱਗਦਾ। ਨਾਮ ਦੀ ਗੱਲ ਸੁਣੀ ਜਾਏ, ਬਾਣੀ ਦੀ ਗੱਲ ਸੁਣੀ ਜਾਏ ਤੇ ਆਪਣੇ ਵੀਚਾਰ ਨਾ ਦੱਸੇ, ਅੰਦਰੋਂ ਉਸਨੂੰ ਪ੍ਰਵਾਨ ਨਾ ਕਰੇ ਤਾਂ ਬੋਲਣ ਤੋਂ ਬਿਨਾਂ ਕਿਵੇਂ ਪਤਾ ਲੱਗੇਗਾ। ਸੱਚੇ ਪਾਤਿਸ਼ਾਹ ! ਇਹ ਤਾਂ ਬੰਦੇ ਦੇ ਅੰਦਰ ਦੀ ਅਵਸਥਾ ਹੈ ਕਿ ਉਹ ਅੰਮ੍ਰਿਤ ਨੂੰ ਜ਼ਹਿਰ, ਜ਼ਹਿਰ ਨੂੰ ਅੰਮ੍ਰਿਤ, ਚੰਗੇ ਨੂੰ ਮੰਦਾ, ਮੰਦੇ ਨੂੰ ਚੰਗਾ ਜੇ ਮਨ ਵਿਚ ਸੋਚੀ ਜਾਏ, ਪਰ ਦੇਖਣ ਤੋਂ ਬਿਨਾਂ ਕਿਵੇਂ ਪਤਾ ਲੱਗੇ।

ਮੇਰੇ ਸੱਚੇ ਪਾਤਿਸ਼ਾਹ ਜੀ ਨੇ ਫਿਰ ਗੁਰੂ ਗ੍ਰੰਥ ਸਾਹਿਬ ਜੀ ਦੇ ਗਉੜੀ ਰਾਗ ਵਿਚ ਇਕ ਸ਼ਬਦ ਰਹਿਮਤ ਕਰਕੇ ਉਚਾਰਨ ਕੀਤਾ ਹੈ ਤੇ ਸ਼ਬਦ ਹੈ ਭਗਤ ਕਬੀਰ ਜੀ ਦਾ। ਕਬੀਰ ਸਾਹਿਬ ਕਹਿੰਦੇ ਹਨ ਕਿ ਆ ਮੈਂ ਤੈਨੂੰ ਉਹਨਾਂ ਬਾਰੇ ਕੁਝ ਲੱਛਣ ਦੱਸ ਦੇਵਾਂ ਤੇ ਜਿਸ ਦਿਨ ਤੈਨੂੰ ਉਹਨਾਂ ਵਿਚੋਂ ਇਹ ਗੱਲਾਂ ਦਿੱਸਣ ਲੱਗ ਪੈਣ, ਬੜਾ ਚੰਗਾ ਹੋਵੇਗਾ ਜੇ ਤੂੰ ਚੁੱਪ ਕਰਕੇ ਕੰਨੀ ਵੱਟ ਕੇ ਆਪਣੇ ਪ੍ਰਭੂ ਦੇ ਚਰਨਾਂ ਵਿਚ ਜੁੜੇਂ, ਉਹਨਾਂ ਤੋਂ ਆਪਣੇ ਆਪ ਨੂੰ ਬਚਾਅ ਲਏਂ। ਮਹਾਰਾਜ ਉਹ ਲੱਛਣ ਦੱਸੋ ? ਉਹਨਾਂ ਨੇ ਪਹਿਲਾ ਲੱਛਣ ਦੱਸਿਆ। ਕਹਿੰਦੇ ਹਨ ਸਾਕਤ ਬੰਦੇ ਆਮ ਤੌਰ 'ਤੇ ਨਾ ਤਾਂ ਪ੍ਰਮਾਤਮਾ ਦੀ ਗੱਲ ਸੁਣਨ ਨੂੰ ਤਿਆਰ ਹੁੰਦੇ ਹਨ ਤੇ ਨਾ ਉਹ ਪ੍ਰਮਾਤਮਾ ਦੀ ਗੱਲ ਕਰਨ ਲਈ ਰਾਜ਼ੀ ਹੁੰਦੇ ਹਨ। ਜਿਸਨੇ ਸੁਣਨੀ ਨਹੀਂ, ਉਸਨੇ ਗੱਲ ਕਰਨੀ ਵੀ ਕਿੱਥੇ ਹੈ ? ਗੁਰਮੁਖੋ ! ਜਿਹੜਾ ਸੁਣੇਗਾ, ਉਹੀ ਬੋਲੇਗਾ। ਕਿਉਂਕਿ ਜਿਸ ਦਿਨ ਤੋਂ ਇਨਸਾਨ ਦੀ ਜ਼ਬਾਨ ਤੋਂ ਸ਼ਬਦ ਦਾ ਜਨਮ ਹੋਇਆ ਹੈ ਤਾਂ ਪਹਿਲਾਂ ਕੰਨਾਂ ਰਾਹੀਂ ਸ਼ਬਦ ਇਸਦੇ ਕੰਨਾਂ ਵਿਚ ਪ੍ਰਵੇਸ਼ ਕੀਤਾ। ਬਾਬਾ ਜੀ ਤਾਂ ਹੀ ਕਹਿੰਦੇ ਹਨ ਕਿ ਤੂੰ ਨਾਮ ਨੂੰ ਸੁਣ ਤੇ ਪਿਆਰਿਆ ! ਜੇ ਸੁਣੇਂਗਾ ਫਿਰ ਤੈਨੂੰ ਬੋਲਣ ਦੀ ਵੀ ਜਾਚ ਆਏਗੀ। ਆਪ ਮਾਘ ਦਾ ਮਹੀਨਾ ਪੜ੍ਹਦੇ ਹੋ ਮਾਂਝ ਰਾਗ ਵਿਚ। ਉਥੇ ਬਾਬਾ ਜੀ ਨੇ ਪਹਿਲਾ ਬਚਨ ਕਿਹਾ ਹੈ-

*ਹਰਿ ਕਾ ਨਾਮੁ ਧਿਆਇ ਸੁਣਿ* (ਅੰਗ ੧੩੫)

ਤੂੰ ਸੁਣ, ਸੁਣਨ ਤੋਂ ਬਾਅਦ ਫਿਰ ਤੂੰ ਬੋਲੇਂਗਾ। ਕਿਉਂਕਿ ਸੁਣਨ ਤੋਂ ਬਿਨਾਂ ਬੋਲਣ ਦੀ ਜਾਚ ਨਹੀਂ। ਕਿਸੇ ਆਦਮੀ ਨੂੰ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਹੀ ਸੰਥਿਆ ਦੇਣੀ ਹੋਵੇ। ਭਾਵੇਂ ਅਨੇਕਾਂ ਟੀਕੇ ਹੋਣ, ਅਨੇਕਾਂ ਨੇ ਬਾਣੀ ਦੀ ਵਿਆਖਿਆ ਕੀਤੀ ਹੋਵੇ, ਉਹ ਪੜ੍ਹ ਤਾਂ ਲਏਗਾ, ਪਰ ਪਿਆਰਿਉ ! ਸਹੀ ਉਚਾਰਨ ਉੱਨੀ ਦੇਰ ਤੱਕ ਨਹੀਂ ਕਰੇਗਾ ਜਿੰਨੀ ਦੇਰ ਤੱਕ ਉਸਦੇ ਕੰਨਾਂ ਵਿਚ ਆਵਾਜ਼ ਨਹੀਂ ਪਈ। ਜਿਸ ਦਿਨ ਬੱਚੇ ਦੀ ਬੋਲਣ ਦੀ ਸ਼ੁਰੂਆਤ ਹੋਈ ਤੇ ਪਹਿਲਾਂ ਇਸਦੇ ਕੰਨਾਂ ਵਿਚ ਮਾਂ ਦੇ ਬੋਲ ਪਏ। ਸਭ ਤੋਂ ਪਹਿਲੀ ਬੱਚੇ ਦੀ ਮਾਂ ਉਸਤਾਦ ਹੈ। ਮਾਂ ਨੇ ਜਿਹੜੇ ਸ਼ਬਦ ਬੋਲੇ ਤੇ ਬੱਚੇ ਦੀ ਜ਼ਬਾਨ ਉੱਤੇ ਉਹਨਾਂ ਸ਼ਬਦਾਂ ਦਾ ਜਨਮ ਹੋਇਆ। ਮਾਂ ਨੂੰ ਸੁਣਿਆ ਤਾਂ ਬੋਲਣ ਲੱਗਾ। ਇਸੇ ਤਰ੍ਹਾਂ ਜਿਹੜੇ ਪ੍ਰਮਾਤਮਾ ਦੇ ਭਗਤ ਹਨ, ਉਹ ਪ੍ਰਮਾਤਮਾ ਦੇ ਨਾਮ ਨੂੰ ਅੰਦਰ ਸੁਣਦੇ ਹਨ ਤੇ ਸੁਣ ਕੇ ਫਿਰ ਬੋਲ ਕੇ ਕਹਿੰਦੇ ਹਨ ਕਿ ਰੱਸ ਅਜਿਹਾ ਹੈ। ਕਹਿੰਦੇ ਹਨ ਕਿ ਸਾਕਤ ਬੰਦਾ ਪਹਿਲੀ ਬੇਨਤੀ ਕਿ ਨਾ ਤਾਂ ਨਾਮ ਸੁਣਦਾ ਹੈ ਤੇ ਜੇ ਉਸਨੇ ਸੁਣਨਾ ਨਹੀਂ ਫਿਰ ਉਸਨੇ ਬੋਲਣਾ ਕੀ ਹੈ। ਦਾਤਾਰ ਕਹਿੰਦੇ ਹਨ ਕਿ ਕਿਤੇ ਉਸਦੇ ਕੋਲ ਦੋ ਘੜੀਆਂ ਬੈਠ ਜਾਉ ਤਾਂ ਗੱਲਾਂ ਦੇ ਨਾਲ ਉਹ ਆਸਮਾਨ ਦੇ ਉੱਪਰ ਜਿਹੜੇ ਚਮਕਦੇ ਤਾਰੇ ਹਨ, ਉਹਨਾਂ ਨੂੰ ਵੀ ਤੋੜ ਕੇ ਧਰਤੀ 'ਤੇ ਲੈ ਆਵੇਗਾ। ਕਈ ਵਾਰੀ ਅਸੀਂ ਕਹਿੰਦੇ ਹਾਂ ਕਿ ਫਲਾਨੇ ਬੰਦੇ ਦੀਆਂ ਦਲੀਲਾਂ ਬੜੇ ਕਮਾਲ ਦੀਆਂ ਹਨ। ਸੱਚੇ ਪਾਤਿਸ਼ਾਹ ਨੇ ਬਾਣੀ ਵਿਚ ਇਕ ਬਚਨ ਕਿਹਾ ਹੈ-

*ਜਿਉ ਨਿਗੁਰਾ ਬਹੁ ਬਾਤਾ ਜਾਣੈ ਓਹ ਹਰਿ ਦਰਗਹ ਹੈ ਭ੍ਰਸਟੀ॥*

(ਅੰਗ ੫੨੮)

ਨਿਗੁਰੇ ਬੰਦੇ ਨੂੰ ਵੀ ਦਲੀਲਾਂ ਬੜੀਆਂ ਆਉਂਦੀਆਂ ਹਨ। ਕੀ ਉਹ ਪ੍ਰਮਾਤਮਾ ਦੀ ਦਰਗਾਹ ਵਿਚ ਕਬੂਲ ਹੈ ? ਸਾਕਤ ਬੰਦਾ ਨਾਮ ਸੁਣਦਾ ਵੀ ਨਹੀਂ, ਨਾਮ ਬੋਲਦਾ ਵੀ ਨਹੀਂ ਤੇ ਜ਼ਬਾਨੀ ਕਲਾਮੀ ਉਹ ਆਕਾਸ਼ ਨੂੰ ਵੀ ਧਰਤੀ 'ਤੇ ਸੁੱਟੇਗਾ। ਸਾਹਿਬ ਕਹਿ ਰਹੇ ਹਨ-

*ਹਰਿ ਜਸੁ ਸੁਨਹਿ ਨ ਹਰਿ ਗੁਨ ਗਾਵਹਿ॥*
*ਬਾਤਨ ਹੀ ਅਸਮਾਨੁ ਗਿਰਾਵਹਿ॥ ੧॥*
*ਐਸੇ ਲੋਗਨ ਸਿਉ ਕਿਆ ਕਹੀਐ॥*
*ਜੋ ਪ੍ਰਭ ਕੀਏ ਭਗਤਿ ਤੇ ਬਾਹਜ*
*ਤਿਨ ਤੇ ਸਦਾ ਡਰਾਨੇ ਰਹੀਐ॥ ੧॥ ਰਹਾਉ॥*

ਜਿਹੜੇ ਪ੍ਰਮਾਤਮਾ ਦੀ ਭਗਤੀ ਤੋਂ ਵਾਂਝੇ ਹਨ। ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਜੀ ਕਿਸੇ ਤੋਂ ਨਹੀਂ ਡਰੇ। ਕਹਿਣ ਲੱਗੇ, ਰੱਬਾ ਇਕ ਕ੍ਰਿਪਾ ਕਰੀਂ, ਇਹਨਾਂ ਸਾਕਤਾਂ ਤੋਂ ਬਚਾ ਕੇ ਰੱਖੀਂ। ਕਹਿਣ ਲੱਗੇ, ਫਿਰ ਇਹਨਾਂ ਦਾ ਸੁਭਾਅ ਹੈ-

*ਆਪਿ ਨ ਦੇਹਿ ਚੁਰੂ ਭਰਿ ਪਾਨੀ॥*

ਜੇ ਕੋਈ ਪਿਆਸਾ ਇਹਨਾਂ ਦੇ ਕੋਲ ਆ ਜਾਏ ਤਾਂ ਆਪ ਕਿਸੇ ਨੂੰ ਇਕ ਚੁਲੀ ਪਾਣੀ ਦੀ ਦੇਣ ਲਈ ਤਿਆਰ ਨਹੀਂ ਤੇ ਚਾਰ ਬੰਦਿਆਂ ਵਿਚ ਬੈਠ ਕੇ ਨਿੰਦਿਆ ਉਹਨਾਂ ਦੀ ਕਰਨਗੇ, ਜਿਨ੍ਹਾਂ ਨੇ ਗੰਗਾ ਵਰਗੀ ਪਵਿੱਤਰ ਨਦੀ ਪੈਦਾ ਕਰ ਦਿੱਤੀ ਹੋਵੇ। ਸਾਹਿਬ ਕਹਿਣ ਲੱਗੇ-

*ਆਪਿ ਨ ਦੇਹਿ ਚੁਰੂ ਭਰਿ ਪਾਨੀ॥*
*ਤਿਹ ਨਿੰਦਹਿ ਜਿਹ ਗੰਗਾ ਆਨੀ॥ ੨॥*
*ਬੈਠਤ ਉਠਤ ਕੁਟਿਲਤਾ ਚਾਲਹਿ॥*
*ਆਪੁ ਗਏ ਅਉਰਨ ਹੂ ਘਾਲਹਿ॥*

(ਅੰਗ ੩੩੨)

ਉਹ ਬੈਠਦਿਆਂ ਉਠਦਿਆਂ ਇਹ ਹੀ ਚਾਲਾਂ ਚੱਲੀ ਜਾਣਗੇ ਕਿ ਫਲਾਨੇ ਬੰਦੇ ਨੂੰ ਕਿਵੇਂ ਸੁੱਟਣਾ ਹੈ। ਇਹ ਬੰਦਾ ਜਿਹੜਾ ਅੱਗੇ ਨਿਕਲਦਾ ਪਿਆ ਹੈ, ਇਸਨੂੰ ਕਿਵੇਂ ਬਦਨਾਮ ਕਰਨਾ ਹੈ। ਕਿਵੇਂ ਮੈਂ ਸਮਾਜ ਦੀ ਨਜ਼ਰ ਵਿਚ ਇਸ ਬੰਦੇ ਨੂੰ ਡੇਗ ਦੇਵਾਂ। ਮੈਂ ਕਈ ਵਾਰੀ ਬੇਨਤੀ ਕਰਦਾ ਹੁੰਦਾ ਹਾਂ ਕਿ ਦੁਨੀਆਂ ਵਿਚ 70% ਲੋਕ ਆਪਣੇ ਦੁੱਖ ਤੋਂ ਨਹੀਂ ਜੇ ਦੁੱਖੀ, ਤਕਰੀਬਨ ਇਹ ਦੂਜੇ ਦੇ ਸੁੱਖ ਤੋਂ ਦੁੱਖੀ ਹਨ। ਗੁਰੂ ਸਾਹਿਬ ਨੇ ਬਾਣੀ ਵਿਚ ਕਿਹਾ-

*ਬੈਠਤ ਉਠਤ ਕੁਟਿਲਤਾ ਚਾਲਹਿ॥*

(ਅੰਗ ੩੩੨)

ਬੈਠਦਿਆਂ ਉਠਦਿਆਂ ਉਹਨਾਂ ਨੇ ਟੇਢੀਆਂ ਚਾਲਾਂ ਚਲਣੀਆਂ ਹਨ। ਆਪ ਤਾਂ ਗਏ ਗੁਜ਼ਰੇ ਹਨ ਤੇ ਜਿਹੜਾ ਉਸਦੇ ਨੇੜੇ ਬੈਠਦਾ ਹੈ, ਉਸਦੀ ਵੀ ਤਬਾਹੀ ਕਰ ਦਿੰਦੇ ਹਨ। ਜੇ ਅਸੀਂ ਕਹੀਏ ਕਿ ਫਲਾਨੇ ਗਿਆਨੀ ਨੂੰ ਲਿਆਉ ਇਹਨਾਂ ਨਾਲ ਚਰਚਾ ਕਰਨ।

ਆਪ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹਨ ਵਾਲੇ ਹੋ ਪਿਆਰਿਉ ! ਚਰਚਾ ਵੀ ਚਾਰ ਤਰ੍ਹਾਂ ਦੀ ਹੈ। ਇਕ ਹੈ ਵਾਦ, ਦੂਜੀ ਹੈ ਖੇਦ, ਤੀਸਰੀ ਹੈ ਜਲਤ ਤੇ ਚੌਥੀ ਹੈ ਵਿਕੰਡਾ। ਵਾਦ ਚਰਚਾ ਕਰੀਏ, ਖੇਦ ਚਰਚਾ ਕਰੀਏ ਪਰ ਗੁਰੂ ਦੇ ਚਰਨਾਂ ਵਿਚ ਅਰਦਾਸ ਕਰੋ ਕਿ ਸਿੱਖ ਦਾ ਅੰਦਰ ਜਲਤ ਤੇ ਵਿਕੰਡਾ ਚਰਚਾ ਵੱਲ ਨਾ ਜਾਏ। ਇਸਦੀ ਪਰਿਭਾਸ਼ਾ ਕੀ ਹੈ ? ਵਾਦ ਚਰਚਾ ਦਾ ਅੱਖਰੀ ਅਰਥ ਹੈ ਕਿ ਮੈਨੂੰ ਸ਼ਬਦ ਦੀ ਸਮਝ ਨਹੀਂ ਤੇ ਜਿਹੜਾ ਮੇਰੇ ਤੋਂ ਵੱਧ ਸਿਆਣਪ ਰੱਖੇ ਮੈਂ ਉਸਦੇ ਕੋਲ ਨਿਮਰਤਾ ਨਾਲ ਜਾਵਾਂ ਤੇ ਨਾਲ ਬੇਨਤੀ ਕਰਾਂ ਕਿ ਗੁਰਮੁਖ ਵੀਰ, ਇਹ ਜਿਹੜਾ ਸ਼ਬਦ ਮੈਂ ਪੜ੍ਹਦਾ ਪਿਆ ਹਾਂ, ਮੈਨੂੰ ਇਸਦੀ ਸਮਝ ਨਹੀਂ ਪਈ ਤੇ ਮੈਨੂੰ ਇਸ ਸ਼ਬਦ ਦੇ ਅਰਥ ਸਮਝਾ ਦੇ। ਇਸ ਕਰਕੇ ਨਾ ਜਾਏ ਕਿ ਅਗਲੇ ਦੀ ਇੰਟਰਵਿਊ ਲੈਣੀ ਹੈ ਕਿ ਇਹ ਕਿੰਨੇ ਪਾਣੀ ਵਿਚ ਹੈ। ਬਹੁਤ ਬੰਦੇ ਅਜਿਹੇ ਹਨ ਜਿਹੜੇ ਇਕ ਇਕ ਸਵਾਲ ਨੂੰ 40-40 ਸਾਲ ਤੱਕ ਘਸਾਈ ਜਾਂਦੇ ਹਨ। ਉਹਨਾਂ ਨੂੰ ਰੱਸ ਆਉਂਦਾ ਹੈ ਦੂਜੇ ਦੇ ਅੰਦਰ ਨੂੰ ਪੜ੍ਹ ਕੇ ਕਿ ਇਸਦਾ ਗਿਆਨ ਕਿੰਨਾ ਕੁ ਹੈ। ਇਹ ਚਰਚਾ ਪ੍ਰਵਾਨ ਨਹੀਂ। ਜਦੋਂ ਤੈਨੂੰ ਇਕ ਵਾਰੀ ਪਤਾ

ਲੱਗ ਗਿਆ ਕਿ ਇਸਦਾ ਭਾਵ ਇਹ ਹੈ ਤਾਂ ਫਿਰ ਤੂੰ ਬਾਰ ਬਾਰ ਜਣੇ-ਖਣੇ ਤੋਂ ਕਿਉਂ ਪੁੱਛਦਾ ਹੈਂ ? ਇਸ ਕਰਕੇ ਕਿ ਇਹ ਉਸਨੂੰ ਨਹੀਂ ਪਤਾ ਤੇ ਆਪਣੀ ਹਉਮੈ ਨੂੰ ਵਧਾਉਣ ਲਈ ਕਿ ਇਸਨੂੰ ਮੈਂ ਦੱਸ ਦੇਵਾਂ ਕਿ ਜੇ ਤੈਨੂੰ ਨਹੀਂ ਪਤਾ ਤਾਂ ਮੈਂ ਜਾਣਦਾ ਹਾਂ। ਹਜ਼ੂਰ ਨੇ ਕ੍ਰਿਪਾ ਕੀਤੀ ਕਿ ਵਾਦ ਦਾ ਅਰਥ ਹੈ ਮੈਨੂੰ ਨਹੀਂ ਪਤਾ। ਮੈਂ ਕਿਸੇ ਗੁਰਮੁਖ ਕੋਲ ਚਲਾ ਜਾਵਾਂ ਤੇ ਬੇਨਤੀ ਕਰਾਂ ਕਿ ਭਾਈ ਸੱਜਣਾ, ਬਾਣੀ ਦੇ ਇਸ ਸ਼ਬਦ ਦਾ ਮੈਨੂੰ ਪਤਾ ਨਹੀਂ ਤੇ ਅਗਲਾ ਵੀ ਨਿਮਰਤਾ ਵਿਚ ਆਏ ਹੋਏ ਨੂੰ ਕੋਲ ਬਿਠਾਏ, ਆਪਣੀ ਸੂਝ ਮੁਤਾਬਿਕ ਉਸ ਨਾਲ ਵਿਚਾਰ ਚਰਚਾ ਕਰਕੇ ਪ੍ਰਮਾਰਥ ਦੀ ਗੱਲ ਸਮਝਾਏ। ਇਹ ਹੈ ਵਾਦ ਚਰਚਾ।

ਦੂਜੀ ਚਰਚਾ ਹੈ ਖੇਦ ਚਰਚਾ। ਖੇਦ ਦਾ ਅਰਥ ਹੈ ਦੋ ਜਣੇ ਬੈਠੇ ਬਾਣੀ ਪੜ੍ਹ ਰਹੇ ਹਨ, ਸ਼ਬਦ ਦੀ ਸਮਝ ਨਹੀਂ ਪੈਂਦੀ। ਦੂਜੇ ਕੋਲ ਆਇਆ। ਦੋਨਾਂ ਨੂੰ ਸਮਝ ਕੋਈ ਨਹੀਂ, ਪਰ ਦੋ ਘੜੀਆਂ ਗੁਰੂ ਚਰਨਾਂ ਵਿਚ ਸਿਮਰਨ ਕਰਕੇ ਭਾਵਨਾ ਨਾਲ ਵੀਚਾਰ ਕਰਨ, ਅੰਦਰ ਦਾ ਮੰਥਨ ਕਰਨ ਤੇ ਜਿਹੜੀ ਉਸ ਮੰਥਨ ਵਿਚੋਂ ਸ੍ਰੇਸ਼ਟ ਵੀਚਾਰ ਪੈਦਾ ਹੋਵੇ ਉਸਨੂੰ ਦੋਨੋਂ ਅਖ਼ਤਿਆਰ ਕਰ ਲੈਣ। ਇਸਨੂੰ ਕਹਿੰਦੇ ਹਨ ਖੇਦ ਚਰਚਾ। ਇਸ ਚਰਚਾ ਨੂੰ ਸਿਆਣੇ ਕਹਿੰਦੇ ਹਨ ਇਕ ਦੀਵਾ ਬੱਲਦਾ ਹੋਵੇ ਤਾਂ ਉਹ ਚਾਰ-ਚੁਫੇਰੇ ਚਾਨਣ ਦੇਵੇਗਾ, ਪਰ ਉਸਦੇ ਥੱਲੇ ਹਨੇਰਾ ਰਹੇਗਾ ਅਤੇ ਜੇ ਇਕ ਦੀਵਾ ਉਸਦੇ ਵਰਗਾ ਹੋਰ ਕੋਲ ਬਲਦਾ ਰੱਖ ਦਿਉ ਤਾਂ ਚੇਤੇ ਰੱਖਿਉ, ਦੋਨੋਂ ਦੀਵੇ ਇਕ ਦੂਜੇ ਦਾ ਹਨੇਰਾ ਦੂਰ ਕਰਦੇ ਹਨ।

ਤੀਸਰੀ ਚਰਚਾ ਹੈ ਜਲਤ ਤੇ ਜਲਤ ਚਰਚਾ ਦਾ ਅਰਥ ਹੈ ਅਗਲੇ ਦੇ ਵੀਚਾਰ ਖੰਡਨ ਕਰੀ ਜਾਣੇ ਯੁਕਤੀ ਨਾਲ, ਹੋਣ ਭਾਵੇਂ ਸਹੀ। ਹਉਮੈ ਵਿਚ ਆਏ ਦੂਜੇ ਦੀ ਚੰਗੀ ਗੱਲ ਵੀ ਖੰਡਨ ਕਰ ਦੇਣੀ ਅਤੇ ਆਪਣੀ ਨਖਿੱਧ ਨੂੰ ਮਨਾਉਣ ਲਈ ਤਿਆਰ ਰਹਿਣਾ। ਸਿੱਖਾ ! ਭੁੱਲ ਕੇ ਵੀ ਕਦੀ ਜਲਤ ਚਰਚਾ ਨਾ ਕਰੀਂ।

ਚੌਥੀ ਚਰਚਾ ਹੈ ਵਿਕੰਡਾ। ਇਸ ਦਾ ਅਰਥ ਹੈ ਆਪਣੀ ਗੱਲ 'ਤੇ ਅੜੇ ਰਹਿਣਾ ਤੇ ਇਕੱਲਾ ਅੜੇ ਨਾ ਰਹਿਣਾ, ਵੀਚਾਰ ਕਰਦਿਆਂ ਕਰਦਿਆਂ ਅੱਗ ਦੀ ਤਰ੍ਹਾਂ ਭਬਾਕੇ ਮਾਰਨ ਲੱਗ ਪੈਣਾ। ਗੁਰੂ ਜੀ ਕਹਿੰਦੇ ਹਨ - ਜਲਤ ਤੇ ਵਿਕੰਡਾ ਚਰਚਾ ਕਦੀ ਨਾ ਕਰੀਂ। ਵਾਦ ਤੇ ਖੇਦ ਚਰਚਾ ਨੂੰ ਜ਼ਿੰਦਗੀ ਵਿਚ ਹਰ ਵੇਲੇ ਪੱਲੇ ਬੰਨ੍ਹ ਕੇ ਰੱਖੀਂ। ਕਹਿਣ ਲੱਗੇ-

*ਬੈਠਤ ਉਠਤ ਕੁਟਿਲਤਾ ਚਾਲਹਿ॥*
*ਆਪੁ ਗਏ ਅਉਰਨ ਹੂ ਘਾਲਹਿ॥ ੩॥*
*ਛਾਡਿ ਕੁਚਰਚਾ ਆਨ ਨ ਜਾਨਹਿ॥*

ਉਹ ਭੈੜੀ ਚਰਚਾ ਤੋਂ ਬਿਨਾਂ ਟਿੱਕ ਨਹੀਂ ਸਕਦੇ ਤੇ ਜੇ ਕਹੀਏ ਜੀ ਫਲਾਨਾ ਗਿਆਨਵਾਨ ਲਿਆਉ ਇਸਨੂੰ ਸਮਝਾਏ ਤਾਂ ਕਹਿਣ ਲੱਗੇ-

*ਬ੍ਰਹਮਾ ਹੂ ਕੋ ਕਹਿਓ ਨ ਮਾਨਹਿ॥ ੪॥*

ਜੇ ਬ੍ਰਹਮਾ ਜੀ ਵਰਗੇ ਆ ਕੇ ਕਹਿਣ ਕਿ ਤੂੰ ਭਲਾ ਬਣ ਜਾ ਤਾਂ ਵੀ ਸਾਕਤ ਬੰਦਾ ਕੁਚਰਚਾ ਕਰਨ ਵਾਲਾ ਬ੍ਰਹਮਾ ਜੀ ਦੇ ਬਚਨ ਮੰਨਣ ਲਈ ਵੀ ਤਿਆਰ ਨਹੀਂ ਹੋਵੇਗਾ।

*ਆਪੁ ਗਏ ਅਉਰਨ ਹੂ ਖੋਵਹਿ॥*
*ਆਗਿ ਲਗਾਏ ਮੰਦਿਰ ਮੈ ਸੋਵਹਿ॥ ੫॥*

ਕਿਹੋ ਜਿਹੇ ਇਹ ਲੋਕ ਹਨ ਕਿ ਦੂਜੇ ਦੇ ਘਰ ਨੂੰ ਅੱਗ ਲਾ ਕੇ ਸੌਂ ਗਏ ਹਨ। ਪਤਾ ਨਹੀਂ ਕਿ ਜਿਹੜੀ ਅੱਗ ਮੈਂ ਰੋਜ਼ ਲਾਉਂਦਾ ਪਿਆ ਹਾਂ, ਇਸਦੇ ਨਾਲ ਮੇਰਾ ਘਰ ਹੀ ਸੜਦਾ ਹੈ।

*ਅਵਰਨ ਹਸਤ*

ਦੂਜਿਆਂ ਨੂੰ ਮਜ਼ਾਕ ਕਰਦੇ ਹਨ-

*ਆਪ ਹਹਿ ਕਾਂਨੇ॥*

ਆਪ ਕਾਣੇ ਹਨ। ਆਪ ਨੂੰ ਸਮਝ ਕੋਈ ਨਹੀਂ। ਕਬੀਰ ਜੀ ਕਹਿੰਦੇ ਹਨ ਕਿ ਇਹਨਾਂ ਨੂੰ ਕਿਤੇ ਵੀ ਚਲੇ ਜਾਉ, ਲੱਜਿਆ ਨਹੀਂ, ਪਰ ਇਹਨਾਂ ਨੂੰ ਦੇਖਕੇ ਮੈਨੂੰ ਲੱਜਿਆ ਆ ਗਈ।

*ਅਵਰਨ ਹਸਤ ਆਪ ਹਹਿ ਕਾਂਨੇ॥*
*ਤਿਨ ਕਉ ਦੇਖਿ ਕਬੀਰ ਲਜਾਨੇ॥ ੬॥*

ਹਜ਼ੂਰ ਕਹਿੰਦੇ ਹਨ ਕਿ ਦੇਖ, ਇਹ ਤੇਰੀ ਮੈਂ-ਮੈਂ ਹੀ ਤੇਰੀ ਕਈ ਜਨਮਾਂ ਦਾ ਤੇਰੇ ਲਈ ਤਾਨਾ ਬੁਣੀ ਬੈਠੀ ਹੈ। ਸਾਕਤ ਬੰਦਾ ਹਉਮੈ ਨੂੰ ਛੱਡਣ ਲਈ ਤਿਆਰ ਨਹੀਂ। ਹਜ਼ੂਰ ਨੇ ਕਿਹਾ ਕਿ ਇਹ ਹਉਮੈ ਦਾ ਰੋਗ, ਇਹ ਮੈਲ ਇਕ ਜਨਮ ਨਹੀਂ, ਪਤਾ ਨਹੀਂ ਕਿੰਨੇ ਕੁ ਜਨਮ ਤੇਰੇ ਨਾਲ ਅੱਗੇ ਤੁਰੇਗੀ। ਸਾਕਤ ਮਨੁੱਖ ਕਦੀ ਵੀ ਕਿਸੇ ਦੀ ਗੱਲ ਨੂੰ ਛੇਤੀ ਸਵੀਕਾਰ ਨਹੀਂ ਕਰਦਾ। ਉਹ ਆਪਣੀ ਹਉਮੈ ਵਿਚ ਜੀਉਂਦਾ ਹੈ। ਸਾਕਤ ਇਕ ਪਾਸੇ ਤੇ ਦੂਜੇ ਪਾਸੇ ਹਰਿ ਜਨ। ਗੁਰੂ ਸਾਹਿਬ ਕਹਿਣ ਲੱਗੇ ਕਿ ਇਕ ਸਿਆਣਾ ਵਿਦਵਾਨ ਬੰਦਾ ਜਾਂ ਕੋਈ ਆਮ ਬੰਦਾ, ਗੁਣ ਗ੍ਰਹਿਣ ਕਰਨ ਵਾਲਾ ਇਨਸਾਨ, ਉਸਨੂੰ ਕੋਈ ਪੁਸਤਕ ਦਿਉ ਤੇ ਉਹ ਪੁਸਤਕ ਨੂੰ ਆਪਣੇ ਘਰ ਜਾ ਕੇ ਰਾਤ ਘੰਟਾ-ਦੋ ਘੰਟਾ ਜਾ ਕੇ ਅਭਿਆਸ ਕਰੇ, ਉਸਨੂੰ ਪੜ੍ਹੇ। ਉਸ ਬੰਦੇ ਦਾ ਤਾਂ ਪੜ੍ਹਿਆ ਹੋਇਆ ਸਫਲ ਹੈ ਤੇ ਜੇ ਉਹੀ ਪੁਸਤਕ ਕਿਸੇ ਚੂਹੇ ਦੇ ਨੇੜੇ ਆ ਜਾਏ ਤਾਂ ਚੂਹਾ ਸਾਰੀ ਰਾਤ ਉਸਦੇ ਪੰਨੇ, ਉਸਦੇ ਕਾਗ਼ਜ਼ ਕੁਤਰਦਾ ਰਹੇ ਆਪਣੇ ਮੂੰਹ ਨਾਲ ਤੇ ਸਵੇਰੇ ਉੱਠ ਕੇ ਜੇ ਕੋਈ ਕਹੇ ਕਿ ਤੂੰ ਤਾਂ ਇਕ ਘੰਟਾ ਪੜ੍ਹਦਾ ਸੀ ਪਰ ਚੂਹੇ ਨੇ ਸਾਰੀ ਰਾਤ ਕਿਤਾਬ ਕੁਤਰੀ ਹੈ। ਦੇਖੇ ਤਾਂ ਇਸਨੇ ਵੀ ਅੱਖਰ, ਪਰ ਸੱਚ ਜਾਣੀ, ਇਕ ਘੰਟਾ, ਅੱਧਾ ਘੰਟਾ ਪੜ੍ਹਨ ਵਾਲਾ ਤਾਂ ਸਕਾਰਥ ਹੋਵੇਗਾ ਪਰ ਚੂਹਾ ਜੇ ਸਾਰੀ ਜ਼ਿੰਦਗੀ ਵੀ ਕਾਗ਼ਜ਼ ਕੁਤਰਦਾ ਰਹੇ, ਉਸਨੇ ਕਦੀ ਵਿਦਵਾਨ ਨਹੀਂ ਬਣ ਜਾਣਾ। ਹਜ਼ੂਰ ਨੇ ਕਿਹਾ ਕਿ ਸਾਕਤ ਬੰਦਾ ਤਾਂ ਚੂਹੇ ਦੀ ਬਿਰਤੀ ਵਾਲਾ ਹੈ। ਹਜ਼ੂਰ ਦਾ ਬਚਨ ਹੈ-

*ਸਾਕਤ ਕੀ ਆਵਰਦਾ ਜਾਇ ਖਿਰਥਾਰੀ॥*

ਸਾਕਤ ਦੀ ਉਮਰ ਵਿਅਰਥ ਚਲੀ ਗਈ।

*ਸਾਕਤ ਕੀ ਆਵਰਦਾ ਜਾਇ ਬਿਰਥਾਰੀ॥*
*ਜੈਸੇ ਕਾਗਦ ਕੇ ਭਾਰ ਮੂਸਾ ਟੂਕਿ*
*ਗਵਾਵਤ ਕਾਮਿ ਨਹੀ ਗਾਵਾਰੀ॥ ਰਹਾਉ॥*

(ਅੰਗ ੬੮੧)

ਇਕ ਵੈਦ ਦੀ ਪੋਥੀ ਹੋਵੇ, ਕਈ ਰੋਗਾਂ ਦੇ ਕੀਮਤੀ ਨੁਸਖੇ ਉਸਦੇ ਵਿਚ ਹੋਣ ਤੇ ਜੇ ਚੂਹਾ ਰਾਤ ਕੁਤਰ ਦੇਵੇ ਤਾਂ ਕੀ ਚੂਹੇ ਨੂੰ ਸਾਰੀ ਔਸ਼ਦੀ ਦੇ ਬਾਰੇ ਜਾਣਕਾਰੀ ਮਿਲ ਗਈ ? ਬਿਲਕੁਲ ਨਹੀਂ। ਚੂਹਾ ਕੱਟੇਗਾ ਤਾਂ ਵਿਅਰਥ ਹੈ, ਇਨਸਾਨ ਗ੍ਰਹਿਣ ਨਾ ਕਰਨ ਵਾਲਾ ਪੜ੍ਹੇਗਾ ਤਾਂ ਉਹ ਸਾਕਤ ਹੈ।

ਹੁਣ ਦੂਜਾ ਬਚਨ ਬਾਣੀ ਵਿਚ ਕੀਤਾ ਕਿ ਹਰਿ ਜਨ ਹਰੀ ਵਿਚ ਸਮਾ ਗਏ। ਅਬਿਨਾਸੀ ਪ੍ਰਮਾਤਮਾ ਪਾ ਲਿਆ ਤੇ ਕਹਿੰਦੇ ਹਨ ਕਿ ਹਰਿ ਜਨ ਦੀ ਉਪਮਾ ਕੇਵਲ ਇਸ ਲੋਕ ਵਿਚ ਨਹੀਂ, ਹਰਿ ਜਨ ਦੀ ਸ਼ੋਭਾ ਕਰੋੜਾਂ ਬ੍ਰਹਿਮੰਡਾਂ ਖੰਡਾਂ ਵਿਚ ਹੁੰਦੀ ਹੈ। ਹਰਿ ਜਨ ਕੀ ਹੈ ? ਦਾਤਾਰ ਜੀ ਦੇ ਅੰਮ੍ਰਿਤ ਬਚਨਾਂ ਵਿਚ ਕਬੀਰ ਜੀ ਦਾ ਅਸੀਂ ਪੱਖ ਰੱਖ ਲਈਏ। ਸਾਕਤ ਵੀ ਉਹਨਾਂ ਦੀ ਬਾਣੀ ਵਿਚੋਂ ਦੇਖਿਆ ਤੇ ਹਰਿ ਜਨ ਵੀ ਉਹਨਾਂ ਦੀ ਬਾਣੀ ਵਿਚੋਂ ਦੇਖੀਏ। ਕਬੀਰ ਸਾਹਿਬ ਜੀ ਦਾ ਬਚਨ ਆਉਂਦਾ ਹੈ। ਕਹਿੰਦੇ ਹਨ ਕਿ ਮੇਰੇ ਮਨ ਵਿਚ ਇਹ ਖ਼ਿਆਲ ਆਇਆ ਕਿ ਹਰਿ ਜਨ ਦੀ ਬੜੀ ਉਪਮਾ ਕੀਤੀ ਗਈ ਹੈ। ਕਿੰਨਾ ਚੰਗਾ ਹੋਵੇ ਕਿ ਹਰਿ ਜਨ ਬਣਿਆ ਜਾਵੇ ਤੇ ਮਨ ਵਿਚ ਆਇਆ, ਮਨਾ ! ਜੇ ਹਰੀ ਦਾ ਜਨ ਬਣਨਾ ਹੈ ਤਾਂ ਕਿਹੋ ਜਿਹਾ ਜੀਵਨ ਹੋਵੇ ?

ਭਗਤ ਜੀ ਕਹਿੰਦੇ ਹਨ ਕਿ ਇਕ ਦਿਨ ਮਾਰਗ 'ਤੇ ਤੁਰਿਆ ਜਾ ਰਿਹਾ ਸੀ ਤੇ ਰਸਤੇ ਵਿਚ ਮੈਂ ਦੇਖਿਆ ਕਿ ਛੋਟਾ ਜਿਹਾ ਇੱਟ ਦਾ ਇਕ ਟੁੱਕੜਾ ਪਿਆ ਹੈ। ਲੰਘਣ ਵਾਲਾ ਲੰਘਿਆ। ਉਸਨੇ ਆਪਣੇ ਪੈਰਾਂ ਵਿਚ ਪਾਈ ਹੋਈ ਜੁੱਤੀ ਨਾਲ ਠੋਕਰ ਮਾਈ ਤੇ ਇੱਟ ਦਾ ਟੁੱਕੜਾ ਰਿੜ ਕੇ ਸੜਕ ਦੇ ਇਕ ਕਿਨਾਰੇ ਤੋਂ ਦੂਜੇ ਕਿਨਾਰੇ ਚਲਾ ਗਿਆ। ਮਨ ਵਿਚ ਖ਼ਿਆਲ ਆਇਆ ਮਨਾ ! ਇੱਟ ਦੇ ਰੋੜੇ ਵਾਂਗ ਤੂੰ ਠੋਕਰਾਂ ਖਾ ਲਏਂ ਤਾਂ ਹੋ ਸਕਦਾ ਹੈ ਇਹੋ ਜਿਹੀਆਂ ਠੋਕਰਾਂ ਸਹਿ ਜਾਏਂ, ਬੋਲ-ਕੁਬੋਲ ਸਹਿ ਜਾਏਂ ਤੇ ਤੂੰ ਹਰਿ ਜਨ ਬਣ ਜਾਏਂ। ਕਹਿਣ ਲੱਗੇ, ਮੈਨੂੰ ਇਕ ਨਿਰਾਸਤਾ ਹੋਈ। ਰੋੜੇ ਵਿਚ ਇਕ ਗੁਣ ਜ਼ਰੂਰ ਸੀ ਕਿ ਰਸਤੇ ਵਿਚ ਪਿਆ ਹੋਇਆ ਲੋਕਾਂ ਦੇ ਪੈਰਾਂ ਦੀ ਜੁੱਤੀ ਦੀ ਠੋਕਰ ਸਹਾਰਦਾ ਹੈ, ਪਰ ਕਹਿੰਦੇ ਹਨ, ਪਤਾ ਉਦੋਂ ਲੱਗਾ ਜਦੋਂ ਤਾਕਤ ਵਾਲੇ ਦੀ ਜੁੱਤੀ ਦੀ ਠੋਕਰ ਸਹਾਰ ਗਿਆ ਤੇ ਜਦੋਂ ਗ਼ਰੀਬ ਜੋੜੇ ਤੋਂ ਬਿਨਾਂ ਲੰਘਿਆ ਤਾਂ ਉਸਦੇ ਪੈਰਾਂ ਵਿਚ ਵੱਜ ਕੇ ਉਸਦੇ ਪੈਰਾਂ ਵਿਚ ਜ਼ਖ਼ਮ ਕਰ ਦਿੱਤਾ। ਮਨ ਵਿਚ ਆਇਆ, ਕਿ ਇਹ ਮੌਕਾ-ਪ੍ਰਸਤ ਹੈ। ਤਕੜੇ ਦੀ ਜਰ ਜਾਂਦਾ ਹੈ ਤੇ ਮਾੜੇ ਨੂੰ ਮਾਰਦਾ ਹੈ।

ਪ੍ਰਮਾਤਮਾ ਦਾ ਸੇਵਕ ਅਜਿਹਾ ਨਹੀਂ ਹੁੰਦਾ ਕਿ ਤਕੜੇ ਦੀਆਂ ਖ਼ੁਸ਼ਾਮਦਾਂ ਕਰੇ ਤੇ ਮਾੜੇ

ਉੱਤੇ ਜ਼ੁਲਮ ਕਰੇ। ਹਰਿ ਜਨ ਅਜਿਹਾ ਨਹੀਂ ਹੋ ਸਕਦਾ। ਮਨ ਵਿਚ ਆਇਆ ਚੱਲ ਛੱਡ ਰੋੜੇ ਨੂੰ ਤੇ ਜ਼ਮੀਨ ਦੇ ਉੱਪਰ ਪਈ ਸੀ ਖ਼ਾਕ, ਮਿੱਟੀ। ਮਨ ਵਿਚ ਆਇਆ ਤੂੰ ਖ਼ਾਕ ਵਰਗਾ ਕਿਉਂ ਨਹੀਂ ਬਣ ਜਾਂਦਾ। ਰੋੜਾ ਤਾਂ ਚਲੋ ਠੋਕਰ ਮਾਰਦਾ ਹੈ, ਮਿੱਟੀ ਤਾਂ ਕਿਸੇ ਨੂੰ ਠੋਕਰ ਨਹੀਂ ਮਾਰਦੀ। ਮਿੱਟੀ ਤਾਂ ਕਿਸੇ ਦੇ ਸਰੀਰ ਨੂੰ ਜ਼ਖ਼ਮ ਨਹੀਂ ਦਿੰਦੀ। ਦੇਖੋ, ਅਮੀਰ ਲੰਘੇ, ਗ਼ਰੀਬ ਲੰਘੇ, ਰਾਜਾ ਲੰਘੇ, ਕੰਗਾਲ ਲੰਘੇ, ਪਾਪੀ ਨਿਕਲੇ, ਪੁੰਨੀ ਨਿਕਲੇ, ਸੰਤ ਨਿਕਲੇ, ਸਾਕਤ ਨਿਕਲੇ, ਕੁਕਰਮੀ ਨਿਕਲੇ, ਧਰਮੀ ਨਿਕਲੇ, ਪਰ ਮਿੱਟੀ ਤਾਂ ਸਾਰਿਆਂ ਦੇ ਚਰਨਾਂ ਦੀਆਂ ਤੱਲੀਆਂ ਚੁੰਮਦੀ ਹੈ। ਮਨਾ, ਤੂੰ ਮਿੱਟੀ ਵਰਗੀ ਜ਼ਿੰਦਗੀ ਬਣਾ ਤਾਂ ਹੋ ਸਕਦਾ ਹੈ ਰੱਬ ਦਾ ਦਾਸ ਬਣ ਜਾਏਂ। ਕਹਿਣ ਲੱਗੇ ਕਿ ਮਨ ਵਿਚ ਆਇਆ, ਮਿੱਟੀ ਵਰਗੇ ਹੋ ਜਾਈਏ, ਪਰ ਮਿੱਟੀ ਨੂੰ ਵੀ ਦੇਖਕੇ ਮਨ ਵਿਚ ਆਇਆ ਕਿ ਪ੍ਰਮਾਤਮਾ ਦਾ ਜਨ ਅਜਿਹਾ ਨਹੀਂ ਹੋ ਸਕਦਾ। ਕਿਉਂ ਜੀ ? ਕਹਿਣ ਲੱਗੇ, ਖ਼ਾਕ ਜ਼ਮੀਨ ਦੇ ਉੱਪਰ ਵਿਛੀ ਹੈ। ਇਸਨੂੰ ਅਸਲ ਵਿਚ ਉੱਠਣ ਦਾ ਮੌਕਾ ਨਹੀਂ ਮਿਲਿਆ। ਜਿਹੜੀ ਮਿੱਟੀ ਪੈਰਾਂ ਦੇ ਥੱਲੇ ਤਲੀਆਂ ਚੁੰਮਦੀ ਹੈ, ਥੋੜੀ ਜਿਹੀ ਹਵਾ ਚੱਲੀ, ਉੱਠਣ ਦਾ ਮੌਕਾ ਮਿਲਿਆ ਤਾਂ ਇਹੀ ਮਿੱਟੀ ਉੱਡ ਕੇ ਲੋਕਾਂ ਦੇ ਤਨ ਨੂੰ ਦਾਗ਼ੀ ਕਰਨ ਲੱਗ ਪਈ। ਕਹਿਣ ਲੱਗੇ ਕੁਝ ਬੰਦੇ ਅਜਿਹੇ ਹੁੰਦੇ ਹਨ ਜਿਨ੍ਹਾਂ ਨੂੰ ਜ਼ਿੰਦਗੀ ਵਿਚ ਕਈ ਮਜਬੂਰੀਆਂ ਝੁਕਾ ਕੇ ਰੱਖਦੀਆਂ ਹਨ ਪਰ ਮਤ ਸਮਝੋ ਕਿ ਨਿਮਰਤਾ ਵਾਲੇ ਹਨ। ਜਿਸ ਦਿਨ ਥੋੜ੍ਹਾ ਜਿਹਾ ਉੱਠਣ ਦਾ ਮੌਕਾ ਮਿਲ ਜਾਏ, ਉਹ ਜਣੇ-ਖਣੇ ਉੱਤੇ ਟੁੱਟ ਪੈਣਗੇ। ਕਹਿਣ ਲੱਗੇ ਕਿ ਨਹੀਂ, ਖ਼ਾਕ ਤੇਰੇ ਵਿਚ ਵੀ ਔਗੁਣ ਹੈ। ਤੂੰ ਲੰਘਦਿਆਂ ਹੋਇਆਂ ਦੇ ਜਿਸਮ ਨੂੰ ਦਾਗ਼ੀ ਕਰਦੀ ਹੈਂ, ਪਰ ਪ੍ਰਮਾਤਮਾ ਦਾ ਸੇਵਕ ਅਜਿਹਾ ਨਹੀਂ ਕਰਦਾ।

ਤੀਸਰਾ ਮਨ ਵਿਚ ਆਇਆ ਮਨਾ ! ਕਿੰਨਾ ਚੰਗਾ ਹੋਵੇ ਜੇਕਰ ਤੂੰ ਪਾਣੀ ਵਰਗੀ ਜ਼ਿੰਦਗੀ ਬਣਾ ਲਵੇਂ। ਪਾਣੀ ਨੀਵਾਣ ਨੂੰ ਚੱਲਦਾ ਹੈ। ਕਹਿਣ ਲੱਗੇ, ਠੀਕ ਹੈ ਨੀਵਾਣ ਨੂੰ ਚੱਲਦਾ ਹੈ, ਪਰ ਇਕ ਇਸਦੇ ਵਿਚ ਵੀ ਬੜਾ ਵੱਡਾ ਔਗੁਣ ਹੈ ਕਿ ਜਦੋਂ ਗਰਮੀ ਦੀ ਸੰਗਤ ਮਿਲੇ ਤਾਂ ਇਹ ਉਬਾਲੇ ਖਾਣ ਲੱਗ ਪੈਂਦਾ ਹੈ। ਸਰਦੀ ਦੀ ਸੰਗਤ ਮਿਲੇ ਤਾਂ ਇਹੀ ਪਾਣੀ ਠੋਸ ਬਣ ਕੇ ਜੰਮ ਜਾਂਦਾ ਹੈ, ਪਰ ਪ੍ਰਮਾਤਮਾ ਦਾ ਸੇਵਕ ਹਰ ਥਾਂ 'ਤੇ ਜਾ ਕੇ ਆਪਣੇ ਅੰਦਰ ਦੇ ਸੁਭਾਅ ਨੂੰ ਨਹੀਂ ਬਦਲਦਾ। ਫਿਰ ਅਖ਼ੀਰ ਵਿਚ ਉਹਨਾਂ ਨੂੰ ਪੁੱਛਿਆ ਕਿ ਦੱਸੋ, ਦੁਨੀਆਂ ਵਿਚ ਕੋਈ ਉਦਾਹਰਨ ਅਜਿਹੀ ਹੈ ਜਿਥੇ ਪ੍ਰਮਾਤਮਾ ਦਾ ਸੇਵਕ ਕਿਵੇਂ ਬਣਿਆ ਜਾਏ ? ਬਾਬਾ ਜੀ ਦੇ ਬਚਨ ਹਨ-

*ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨ॥*
*ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ॥੧੪੬॥*
*ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ॥*
*ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ॥੧੪੭॥*
*ਕਬੀਰ ਖੇਹ ਹੂਈ ਤਉ ਕਿਆ ਭਇਆ ਜਉ ਉਡਿ ਲਾਗੈ ਅੰਗ॥*

*ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ॥ ੧੪੮॥*

ਫਿਰ ਕਹਿਣ ਲੱਗੇ-

*ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ॥*

*ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ॥ ੧੪੯॥*

(ਅੰਗ ੧੩੭੨)

ਇਥੇ ਫਿਰ ਪ੍ਰਸ਼ਨ ਉੱਠਿਆ ਕਿ ਹਰਿ ਜਨ ਕਿਵੇਂ ਬਣਾਂਗੇ ? ਇਸਦਾ ਉੱਤਰ ਸੱਚੀ ਸਰਕਾਰ ਗੁਰੂ ਤੇਗ਼ ਬਹਾਦਰ ਜੀ ਨੇ ਅੰਮ੍ਰਿਤ ਬਾਣੀ ਵਿਚ ਦਿੱਤਾ ਹੈ ਕਿ ਗੁਰਮੁਖੋ !

*ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤੇ ਜਾਨੁ॥*

*ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥*

(ਅੰਗ ੧੪੨੭)

ਮੇਰੀ ਇਸ ਗੱਲ ਨੂੰ ਸੱਚ ਮੰਨ ਲੈ ਕਿ ਹਰਿ ਜਨ ਤੇ ਹਰੀ ਵਿਚ ਕੋਈ ਅੰਤਰ ਨਹੀਂ। ਹਰਿ ਜਨ ਨਾਮ ਵਿਚ ਸਮਾ ਕੇ ਜੀਉਂਦਾ ਹੈ। ਹਰਿ ਜਨ ਦੁਨੀਆਂ ਤੋਂ ਕੂਚ ਕਰਕੇ ਕਰੋੜਾਂ ਦਾ ਭਲਾ ਵੀ ਕਰ ਜਾਂਦਾ ਹੈ।

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹੰਸ ਸ਼ਬਦ ਬੜੀ ਵਾਰੀ ਆਇਆ ਹੈ। ਵਡਹੰਸ ਸ਼ਬਦ ਵੀ ਬੜੀ ਵਾਰੀ ਆਇਆ ਹੈ। ਹੰਸ ਦਾ ਅੱਖਰੀ ਅਰਥ ਹੈ ਅੱਗ, ਹੰਸ ਦਾ ਅਰਥ ਬ੍ਰਹਮਾ ਜੀ ਵੀ ਹੈ, ਹੰਸ ਦਾ ਅਰਥ ਆਤਮਾ ਵੀ ਹੈ, ਹੰਸ ਦਾ ਅਰਥ ਬਾਹਰ ਦਾ ਪੰਛੀ ਵੀ ਹੈ ਤੇ ਪੰਜਵਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹੰਸ ਦਾ ਅਰਥ ਹੈ ਮਹਾਂ ਪੁਰਸ਼ ਹਰਿ ਜਨ ਵੀ ਹੈ। ਬਾਬਾ ਜੀ ਦੀ ਬਾਣੀ ਵਿਚ ਇਹ ਬਚਨ ਆਉਂਦੇ ਹਨ-

*ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ॥*

(ਅੰਗ ੧੪੭)

ਉਥੇ ਹੰਸ ਦਾ ਅੱਖਰੀ ਅਰਥ ਹੈ ਹਿੰਸਾ। ਜਦੋਂ ਅਸੀਂ ਬਚਨ ਪੜ੍ਹਦੇ ਹਾਂ-

*ਸਰਵਰ ਹੰਸ ਧੁਰੇ ਕੀ ਮੇਲਾ ਖਸਮੇ ਏਵੈ ਭਾਣਾ॥*

(ਅੰਗ ੯੫੬)

ਉਥੇ ਹੰਸ ਦਾ ਅੱਖਰੀ ਅਰਥ ਹੈ ਗੁਰਸਿੱਖ, ਕਮਾਈ ਵਾਲਾ ਸਤਿਪੁਰਸ਼, ਜਿਹੜਾ ਗੁਰੂ ਦੇ ਮਾਨ ਸਰੋਵਰ ਵਿਚ ਟਿੱਕਿਆ ਹੈ। ਜਦੋਂ ਅਸੀਂ ਹਜ਼ੂਰ ਜੀ ਦਾ ਇਹ ਅੰਮ੍ਰਿਤ ਬਚਨ ਪੜ੍ਹਦੇ ਹਾਂ-

*ਦਿਹੁਰੀ ਬੈਠੀ ਮਾਤਾ ਰੋਵੈ ਖਟੀਆ ਲੇ ਗਏ ਭਾਈ॥*

*ਲਟ ਛਿਟਕਾਏ ਤਿਰੀਆ ਰੋਵੈ ਹੰਸੁ ਇਕੇਲਾ ਜਾਈ॥*

(ਅੰਗ ੪੭੮)

ਉਥੇ ਹੰਸ ਦਾ ਅੱਖਰੀ ਅਰਥ ਹੈ ਅੰਦਰ ਵਾਲੀ ਜੀਵ-ਆਤਮਾ।

ਸੱਚੇ ਪਾਤਿਸ਼ਾਹ ਜੀ ਦੇ ਪਿਆਰੇ ਸਿੱਖ ਭਾਈ ਗੁਰਦਾਸ ਜੀ ਨੂੰ ਕਿਸੇ ਨੇ ਪ੍ਰਸ਼ਨ ਕੀਤਾ ਸੀ। ਕਹਿਣ ਲੱਗੇ ਕਿ ਬਾਣੀ ਵਿਚ ਬੜੀ ਵਾਰੀ ਕਿਹਾ ਹੈ ਕਿ ਸਾਕਤ ਤੋਂ ਬਚੋ ਤੇ ਸਾਧੂ ਦੀ ਸੰਗਤ ਕਰੋ। ਭਾਈ ਸਾਹਿਬ ਭਾਈ ਗੁਰਦਾਸ ਜੀ ਆਪਣੀ ਰਚਨਾ ਵਿਚ ਕਈ ਵਾਰੀ ਕਮਾਈ ਵਾਲੇ ਸਤਿਪੁਰਸ਼ ਨੂੰ ਪਰਮ ਹੰਸ ਲਿਖਦੇ ਹਨ। ਉਹਨਾਂ ਨੂੰ ਪੁੱਛ ਲਿਆ ਕਿ ਹੰਸ ਤਾਂ ਮੰਨਿਆ ਪਰ ਤੁਸੀਂ ਦਰਜਾ ਕਿਉਂ ਵਧਾ ਦਿੱਤਾ ? ਪਰਮ ਹੰਸ ਕਿਉਂ ਕਹਿੰਦੇ ਹੋ ? ਭਾਈ ਸਾਹਿਬ ਨੇ ਤਿੰਨ ਚਾਰ ਉਦਾਹਰਨਾਂ ਦਿੱਤੀਆਂ ਤੇ ਅੰਦਰ ਦੀ ਤਸੱਲੀ ਕਰਾ ਦਿੱਤੀ ਕਿ ਸਾਕਤ ਤੇ ਪਰਮ ਹੰਸ ਵਿਚ ਕਿੰਨਾ ਅੰਤਰ ਹੈ। ਭਾਈ ਸਾਹਿਬ ਨੇ ਪਹਿਲੀ ਗੱਲ ਕਹੀ ਕਿ ਹੰਸ ਦੀ ਇਕ ਬਿਰਤੀ ਹੈ ਕਿ ਉਹ ਮਾਨ ਸਰੋਵਰ ਦੇ ਨਿਰਮਲ ਜਲ ਦੇ ਕਿਨਾਰੇ ਰਹਿੰਦਾ ਹੈ। ਹੰਸ ਬਾਰੇ ਕਿਹਾ ਜਾਂਦਾ ਹੈ ਕਿ ਮਾਨ ਸਰੋਵਰ ਦਾ ਵਸਨੀਕ ਹੈ। ਜਦੋਂ ਹੰਸ ਦਾ ਅੰਤਲਾ ਸਮਾਂ ਆਉਂਦਾ ਹੈ ਤਾਂ ਪਾਣੀ ਦੇ ਉੱਪਰ ਉਹ ਤੱਰਦਾ ਹੈ ਤੇ ਆਪਣੇ ਗਲੇ ਤੋਂ ਗੀਤ ਗਾਉਂਦਾ ਹੈ। ਜਿਉਂ ਜਿਉਂ ਉਹ ਗਹਿਰੇ ਤੱਲ 'ਤੇ ਗਾਉਂਦਾ ਹੈ, ਤਿਉਂ-ਤਿਉਂ ਉਹ ਜਲ ਵਿਚ ਸਮਾਧੀ ਲੈ ਜਾਂਦਾ ਹੈ। ਭਾਈ ਸਾਹਿਬ ਕਹਿੰਦੇ ਹਨ ਕਿ ਹੰਸ ਛੱਪੜ 'ਤੇ ਨਹੀਂ ਜਾਂਦਾ। ਹੰਸ ਤਲਾਬ ਵਿਚ ਨਹੀਂ ਜਾਂਦਾ। ਇਨ-ਬਿਨ ਇਸੇ ਤਰ੍ਹਾਂ ਗੁਰੂ ਦਾ ਸਿੱਖ ਸਾਧੂ ਹਰਿ ਜਨ ਪਰਮ ਹੰਸ ਹੈ, ਕਿਉਂਕਿ ਉਹ ਕਿਸੇ ਵੀ ਦੂਜੇ ਤੀਜੇ ਪਾਸੇ ਭਟਕਦਾ ਨਹੀਂ, ਉਹ ਸਿੱਧਾ ਗੁਰੂ ਦੀ ਸਾਧ ਸੰਗਤ ਅੰਮ੍ਰਿਤ ਸਰੋਵਰ, ਮਾਨ ਸਰੋਵਰ ਵਿਚ ਆਉਂਦਾ ਹੈ। ਤਰਕ ਵਾਲੇ ਨੇ ਕਹਿ ਦਿੱਤਾ ਕਿ ਫਿਰ ਸੁਭਾਅ ਤਾਂ ਇਕੋ ਜਿਹਾ ਹੀ ਹੋਇਆ। ਉਹ ਆਪਣੇ ਅਸੂਲ 'ਤੇ ਕਾਇਮ ਹੈ। ਫਿਰ ਹੰਸ ਤੇ ਪਰਮ ਹੰਸ ਦੋਨਾਂ ਵਿਚ ਅੰਤਰ ਕੀ ਹੈ ?

ਭਾਈ ਸਾਹਿਬ ਨੇ ਦੂਜਾ ਬਚਨ ਕੀਤਾ ਕਿ ਹੰਸ ਦਾ ਸੁਭਾਅ ਹੈ, ਉਸਦੇ ਸਾਹਮਣੇ ਕੋਈ ਚੀਜ਼ ਲੈ ਆਉ, ਉਹ ਨਹੀਂ ਛੱਕਦਾ। ਦੁੱਧ ਲੈ ਕੇ ਆਉ, ਉਸਦੀ ਚੁੰਝ ਵਿਚ ਸੁਭਾਵਿਕ ਹੀ ਖਟਾਸ ਹੈ ਤੇ ਇਕੋ ਦੱਮ ਦੁੱਧ ਫੱਟੇਗਾ। ਉਹ ਪਾਣੀ ਛੱਡ ਦੇਵੇਗਾ ਤੇ ਦੁੱਧ ਦੀਆਂ ਫੁੱਟੀਆਂ ਨੂੰ ਖਾ ਜਾਏਗਾ। ਕਹਿਣ ਲੱਗੇ ਜਿਵੇਂ ਹੰਸ ਦੁੱਧ ਤੇ ਪਾਣੀ ਨੂੰ ਨਿਖੇੜਦਾ ਹੈ ਤੇ ਜਿਹੜਾ ਗੁਰੂ ਦੇ ਸ਼ਬਦ ਵਿਚ ਜੀਉਣ ਵਾਲਾ ਗੁਰੂ ਕਾ ਸਿੱਖ ਹੈ, ਉਸਨੂੰ ਗੁਰੂ ਜੀ ਨੇ ਅੰਦਰ ਦਾ ਇਕ ਸੁਭਾਅ ਦਿੱਤਾ ਹੈ ਕਿ ਉਹ ਸ਼ਬਦ ਦੀ ਕ੍ਰਿਪਾ ਨਾਲ ਦੁਰਮਤਿ ਤੇ ਗੁਰਮਤਿ ਨੂੰ ਨਿਖੇੜ ਕੇ ਰੱਖ ਦਿੰਦਾ ਹੈ। ਗੁਰਮਤਿ ਨੂੰ ਧਾਰਨ ਕਰ ਲੈਂਦਾ ਹੈ ਤੇ ਦੁਰਮਤਿ ਨੂੰ ਛੱਡ ਦਿੰਦਾ ਹੈ। ਸਵਾਲ ਕਰਨ ਵਾਲੇ ਨੇ ਕਿਹਾ, ਫਿਰ ਸੁਭਾਅ ਤਾਂ ਬਿਲਕੁਲ ਦੋਨਾਂ ਦਾ ਇਕੋ ਜਿਹਾ ਹੈ। ਇਕ ਪਾਣੀ ਤੇ ਦੁੱਧ ਨੂੰ ਵੱਖ ਕਰਦਾ ਹੈ ਤੇ ਦੂਜਾ ਮਨਮੁਖ ਤੇ ਗੁਰਮੁਖ ਦਾ ਨਿਖੇੜਾ ਕਰ ਲੈਂਦਾ ਹੈ, ਫਿਰ ਇਹਨਾਂ ਨੂੰ ਤੁਸਾਂ ਪਰਮ ਹੰਸ ਕਿਉਂ ਕਹਿ ਦਿੱਤਾ ?

ਭਾਈ ਸਾਹਿਬ ਨੇ ਤੀਜੀ ਗੱਲ ਕਹੀ ਕਿ ਹੰਸ ਦਾ ਸੁਭਾਅ ਹੈ ਉਹ ਮੋਤੀਆਂ ਦੀ ਖ਼ੁਰਾਕ ਖਾਂਦਾ ਹੈ, ਉਸਦਾ ਭੋਜਨ ਮੋਤੀ ਹੈ। ਗੁਰਸਿੱਖ ਸਾਧੂ ਨੂੰ ਪਰਮ ਹੰਸ ਤਾਂ ਕਿਹਾ ਹੈ ਕਿ ਰੋਟੀ

ਤੋਂ ਬਿਨਾਂ ਤਾਂ ਗੁਜ਼ਾਰਾ ਕਰ ਲਊ, ਪਰ ਗੁਰੂ ਦੀ ਬਾਣੀ ਤੋਂ ਬਿਨਾਂ ਨਹੀਂ ਉਹ ਜੀਅ ਸਕਦਾ। ਬਾਣੀ ਤਾਂ ਉਸਦੇ ਅੰਦਰ ਦੀ ਖ਼ੁਰਾਕ ਹੈ। ਸੱਚੇ ਪਾਤਿਸ਼ਾਹ ਨੇ ਬਾਣੀ ਵਿਚ ਕ੍ਰਿਪਾ ਵੀ ਕੀਤੀ ਹੈ-

*ਹਮਾਰੀ ਪਿਆਰੀ ਅੰਮ੍ਰਿਤ ਧਾਰੀ ਗੁਰਿ ਨਿਮਖ ਨ ਮਨ ਤੇ ਟਾਰੀ ਰੇ॥*

(ਅੰਗ ੪੦੪)

ਗੁਰੂ ਜੀ ਨੇ ਇਕ ਅੱਖ ਝਮਕਣ ਜਿੰਨਾ ਸਮਾਂ ਬਾਣੀ ਨੂੰ ਦੂਰ ਨਹੀਂ ਕੀਤਾ। ਕਹਿਣ ਲੱਗੇ ਹੰਸ ਮੋਤੀਆਂ ਦੀ ਖ਼ੁਰਾਕ ਖਾਂਦਾ ਹੈ ਤੇ ਗੁਰਸਿੱਖ ਹਰਿ ਜਨ ਪਰਮ ਹੰਸ ਇਹ ਸ਼ਬਦ ਦੇ ਮੋਤੀ ਚੁਣਦਾ ਹੈ। ਦੇਖੋ ਅਸੀਂ 15-15 ਪੰਨਿਆਂ ਦੀ ਅਖ਼ਬਾਰ ਪੜ੍ਹ ਲਈਏ ਪਰ ਸਾਡੇ ਕੋਲੋਂ 15 ਮਿੰਟਾਂ ਦਾ ਜਪੁ ਜੀ ਸਾਹਿਬ ਨਹੀਂ ਪੜ੍ਹਿਆ ਜਾਂਦਾ। ਗੁਰਮੁਖੋ ! ਆਪਣਾ ਕੰਮ ਕਰਨ ਲਈ ਅਨਪੜ੍ਹ ਬੰਦੇ ਵੀ ਬੋਲੀ ਸਿਖ ਕੇ ਦੂਜੀ ਥਾਂ 'ਤੇ ਕਾਮਯਾਬੀ ਹਾਸਿਲ ਕਰਦੇ ਹਨ। ਜੇ ਢਿੱਡ ਦੀ ਲੋੜ ਦੀ ਖ਼ਾਤਰ ਅਨਪੜ੍ਹ ਬੋਲੀ ਵੀ ਸਿਖ ਲੈਂਦੇ ਹਨ ਤਾਂ ਆਪਣੇ ਆਤਮਾ ਦੀ ਭੁੱਖ ਲਈ ਤੂੰ ਗੁਰੂ ਦਾ ਸ਼ਬਦ ਕਿਉਂ ਨਹੀਂ ਸਿੱਖਦਾ। ਉਥੇ ਉਸਨੇ ਕਿਹਾ, ਹੰਸ ਮੋਤੀ ਖਾਂਦਾ ਹੈ ਤੇ ਗੁਰਸਿੱਖ ਗੁਰੂ ਦੇ ਸ਼ਬਦ ਦੇ ਮੋਤੀ ਚੁਣਦਾ ਹੈ। ਸਵਾਲ ਕਰਨ ਵਾਲੇ ਨੇ ਫਿਰ ਕਿਹਾ ਕਿ ਪ੍ਰਸ਼ਨ ਤਾਂ ਉਥੇ ਹੀ ਖਲੋਤਾ ਹੈ। ਸੁਭਾਅ ਫਿਰ ਦੋਨਾਂ ਦੇ ਇਕੋ ਜਿਹੇ ਹਨ। ਭਾਈ ਸਾਹਿਬ ਨੇ ਤਿੰਨ ਉਦਾਹਰਨਾਂ ਦੇ ਕੇ ਫਿਰ ਜਿਹੜਾ ਅਖ਼ੀਰ 'ਤੇ ਉੱਤਰ ਦਿੱਤਾ ਤੇ ਤਸੱਲੀ ਕਰਾ ਦਿੱਤੀ ਕਿ ਸਾਕਤ ਵਿਚ ਤੇ ਹਰਿ ਜਨ ਵਿਚ ਕੀ ਅੰਤਰ ਹੈ। ਕਹਿਣ ਲੱਗੇ, ਸੱਜਣਾ ! ਹੰਸ ਮਾਨ ਸਰੋਵਰ ਵਿਚ ਜਾਂਦਾ ਹੈ ਤੇ ਗੁਰੂ ਕਾ ਸਿੱਖ ਗੁਰਦੁਆਰੇ ਜਾਂਦਾ ਹੈ। ਦੂਜੀ ਬੇਨਤੀ, ਜਿਹੜਾ ਨੇਮ ਨੂੰ ਕਾਇਮ ਰੱਖੇਗਾ, ਇਕ ਵਾਰੀ ਗੁਰੂ ਨੂੰ ਬਾਂਹ ਫੜਾ ਦੇਵੇਗਾ ਅਤੇ ਜੇ ਛੁਡਾਉਣ ਦਾ ਵੀ ਅਸੀਂ ਯਤਨ ਕਰਾਂਗੇ ਤਾਂ ਗੁਰੂ ਕਦੀ ਵੀ ਬਾਂਹ ਨਹੀਂ ਛੱਡਦੇ। ਇਸ ਭੁਲੇਖੇ ਵਿਚ ਹਾਂ ਅਸੀਂ ਕਿ ਗੁਰੂ ਨੇ ਛੱਡ ਦਿੱਤਾ ਹੈ। ਗੁਰੂ ਜੀ ਕਦੀ ਨਹੀਂ ਛੱਡਦੇ।

ਇਕ ਵਾਰੀ ਜੋਗੇ ਨੇ ਬਾਂਹ ਫੜਾਈ ਸੀ। ਰੋਜ਼ ਦਾ ਸਤਿਸੰਗੀ ਸੀ। ਧੱਕੇ ਨਾਲ ਬਾਂਹ ਛੁਡਾ ਕੇ ਜਾਣ ਲੱਗਾ ਤਾਂ ਗੁਰੂ ਫਿਰ ਅੱਗੇ ਖਲੋਤਾ ਬਾਂਹ ਫੜ ਕੇ ਕਹਿੰਦਾ ਹੈ, ਨਹੀਂ, ਤੂੰ ਸਿੱਖ ਹੈਂ। ਅਸੀਂ ਇੰਨਾ ਕੁ ਸਮਝੀਏ ਕਿ ਜਿਸਨੂੰ ਇਕ ਵਾਰੀ ਪੱਲਾ ਫੜਾ ਦਿੱਤਾ, ਪਰ ਇਕ ਕੰਮ ਕਰੀਂ ਗੰਢ ਪੀਢੀ ਪਾਈਂ। ਬਾਬੇ ਫ਼ਰੀਦ ਨੇ ਜਦੋਂ ਆਪਣੀ ਮ੍ਰਿਤਕ ਨਾਲ ਗੰਢ ਪਾਈ ਤਾਂ ਉਹਨਾਂ ਨੇ ਇਕ ਬਚਨ ਕਿਹਾ-

*ਜੇ ਜਾਣਾ ਲੜੁ ਛਿਜਣਾ ਪੀਡੀ ਪਾਈਂ ਗੰਢਿ॥*

ਤੇ ਨਾਲ ਇਕ ਗੱਲ ਚੇਤੇ ਰੱਖੀਂ, ਗੰਡ ਪਾ ਕੇ, ਉਂਗਲੀ ਪਕੜਾ ਕੇ ਨਾਲ ਸ਼ਬਦ ਕਹੀਂ-

*ਤੈ ਜੇਵਡੁ ਮੈ ਨਾਹਿ ਕੋ ਸਭੁ ਜਗੁ ਡਿਠਾ ਹੰਢਿ॥*

(ਅੰਗ ੧੩੭੮)

ਸਾਰੀ ਦੁਨੀਆਂ ਹੰਢ ਕੇ ਆਇਆ ਪਰ ਤੇਰੇ ਵਰਗਾ ਕੋਈ ਨਹੀਂ। ਕਹਿਣ ਲੱਗੇ, ਸਾਨੂੰ ਦੱਸੋ ਹੰਸ ਤੇ ਪਰਮ ਹੰਸ ਵਿਚ ਅੰਤਰ ਕੀ ਹੈ ? ਭਾਈ ਸਾਹਿਬ ਨੇ ਅਖ਼ੀਰ 'ਤੇ ਕਿਹਾ ਕਿ ਹੰਸ ਦੇ ਕੋਲ ਬਗਲਾ ਆ ਜਾਏ। ਸਾਰੀ ਜ਼ਿੰਦਗੀ ਹੰਸ ਦੀ ਸੰਗਤ ਕਰੇ ਪਰ ਹੰਸ ਕਦੀ ਵੀ ਬਗਲੇ ਨੂੰ ਆਪਣੇ ਵਰਗਾ ਸੁਭਾਅ ਨਹੀਂ ਦੇ ਸਕਦਾ। ਕਾਂ ਉਸ ਕੋਲ ਆ ਜਾਏ, ਸਾਰੀ ਜ਼ਿੰਦਗੀ ਕਾਂ ਹੰਸ ਦੇ ਤਰਲੇ ਮਾਰਦਾ ਰਹੇ, ਪਰ ਹੰਸ ਕਦੀ ਵੀ ਕਾਂ ਦਾ ਅੰਦਰ ਚਿੱਟਾ ਨਹੀਂ ਕਰ ਸਕਦਾ। ਕਹਿਣ ਲੱਗੇ ਹਰਿ ਜਨ ਦੀ ਕੋਈ ਸੰਗਤ ਕਰੇ ਤਾਂ ਇਥੇ ਕਾਲੇ ਕਾਂ ਤੇ ਬਗਲੇ ਵੀ ਹਰਿ ਜਨ ਬਣ ਸਕਦੇ ਹਨ। ਬਾਬਾ ਜੀ ਦੇ ਪਿਆਰੇ ਸਿੱਖ ਦਾ ਬਚਨ ਹੈ-

*ਮਾਨ ਸਰੋਵਰੁ ਆਖੀਐ ਉਪਰਿ ਹੰਸ ਸੁਵੰਸ ਵਸੰਦੇ।*
*ਮੋਤੀ ਮਾਣਕ ਮਾਨਸਰਿ ਚੁਣਿ ਚੁਣਿ ਹੰਸ ਅਮੋਲ ਚੁਗੰਦੇ।*
*ਖੀਰੁ ਨੀਰੁ ਨਿਵਾਰਦੇ ਲਹਰੀਂ ਅੰਦਰਿ ਫਿਰਨਿ ਤਰੰਦੇ।*
*ਮਾਨ ਸਰੋਵਰੁ ਛਡਿ ਕੈ ਹੋਰਤੁ ਥਾਇ ਨ ਜਾਇ ਬਹੰਦੇ।*
*ਗੁਰਮੁਖਿ ਸੁਖ ਫਲੁ ਸਾਧਸੰਗੁ ਪਰਮ ਹੰਸ ਗੁਰਸਿਖ ਸੁੋਹੰਦੇ।*
*ਇਕ ਮਨਿ ਇਕੁ ਧਿਆਇਦੇ ਦੂਜੈ ਭਾਇ ਨ ਜਾਇ ਫਿਰੰਦੇ।*
*ਸਬਦੁ ਸੁਰਤਿ ਲਿਵ ਅਲਖੁ ਲਖੰਦੇ॥ ੮॥*

(ਵਾਰ ੧੬, ਪ: ੮)

ਇਥੇ ਤਾਂ ਕਾਲੇ ਕਾਂ ਵੀ ਹੰਸ ਬਣ ਜਾਂਦੇ ਹਨ। ਕਈ ਵਾਰੀ ਅਸੀਂ ਕਹਿੰਦੇ ਹਾਂ, ਫਿਰ ਕੀ ਹੋਇਆ ਜੇ ਅਸੀਂ ਦੋ ਘੜੀਆਂ ਸਾਕਤ ਦੇ ਕੋਲ ਬੈਠੇ ਸੀ। ਉਹ ਦਾਰੂ ਪੀਂਦੇ ਪਏ ਸਨ ਤੇ ਮੈਂ ਸੋਡਾ ਪੀਂਦਾ ਪਿਆ ਸੀ। ਕਬੀਰ ਸਾਹਿਬ ਕਹਿਣ ਲੱਗੇ, ਕੇਲੇ ਦਾ ਕੀ ਕਸੂਰ ਸੀ। ਸਿਰਫ਼ ਇੰਨਾ ਹੀ ਕਸੂਰ ਸੀ ਵਿਚਾਰੇ ਦਾ ਕਿ ਬੇਰੀ ਦੇ ਨੇੜੇ ਉੱਗ ਗਿਆ ਤੇ ਬਸ ਉਹ ਕੇਲਾ ਭੁਲੇਖਾ ਖਾ ਗਿਆ ਬੇਰੀ ਦਾ ਤੇ ਜਦੋਂ ਬੇਰੀ ਥੋੜੀ ਜਿਹੀ ਹਵਾ ਦੇ ਲੋਰ ਵਿਚ ਝੂਲੀ ਤਾਂ ਉਸਨੇ ਆਪਣੇ ਤਿੱਖੇ ਕੰਢਿਆਂ ਨਾਲ ਕੇਲੇ ਨੂੰ ਚੀਰ ਕੇ ਰੱਖ ਦਿੱਤਾ। ਚੇਤੇ ਰੱਖੀਂ, ਕਿਸੇ ਵੇਲੇ ਵੀ ਸਾਕਤ ਬੰਦੇ ਦਾ ਅੰਦਰ ਤੈਨੂੰ ਗੁਆ ਸਕੇਗਾ। ਹਜ਼ੂਰ ਦੇ ਬਚਨ ਹਨ-

*ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜਿਉ ਬੇਰ॥*
*ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨਾ ਹੇਰਿ॥*

(ਅੰਗ ੧੩੬੯)

ਗੁਰੂ ਸਾਹਿਬ ਕਹਿਣ ਲੱਗੇ, ਗੁਰਮੁਖਾ ! ਕਮਾਈ ਵਾਲੇ ਪੁਰਸ਼ ਦੀ ਸੁੱਕੀ ਰੋਟੀ ਮਿਲ ਜਾਏ ਤਾਂ ਇਹ ਨਾ ਕਹੀਂ ਕਿ ਮੈਂ ਆਪਣੇ ਘਰ ਵਿਚ ਛਤੀਹ ਪ੍ਰਕਾਰ ਦੀ ਰੋਟੀ ਖਾਂਦਾ ਹਾਂ ਤੇ ਜੱਪਣ ਵਾਲੇ ਕੋਲ ਆਇਆ ਤਾਂ ਬਹੀਆਂ ਰੋਟੀਆਂ। ਕਹਿਣ ਲੱਗੇ ਕਿ ਉਹ ਇਕ ਟੁੱਕੜਾ ਵੀ ਤੇਰੀ ਜ਼ਿੰਦਗੀ ਦਾ ਪਾਰ ਉਤਾਰਾ ਕਰ ਸਕਦਾ ਹੈ। ਉਹ ਸੁੱਕੀ ਰੋਟੀ ਵੀ ਅੰਮ੍ਰਿਤ ਹੈ ਅਤੇ ਇਹ

ਸਾਕਤ ਛਤੀਹ ਪ੍ਰਕਾਰ ਦੇ ਭੋਜਨ ਦੇਵੇ ਤਾਂ ਸੁਚੇਤ ਰਹੀਂ, ਉਸਦੇ ਭੋਜਨ ਵਿਚੋਂ ਵੀ ਜ਼ਹਿਰ ਨਿਕਲੇਗਾ।

ਦੂਜੀ ਬੇਨਤੀ ਕਮਾਈ ਵਾਲਾ ਲੰਘਦਾ ਹੋਇਆ ਆਪਣੇ ਪਾਟੇ ਕੰਬਲ ਦੀ ਲੀਰ ਤੇਰੇ ਘਰ ਸੁੱਟ ਜਾਏ, ਸਾਂਭ ਕੇ ਰੱਖੀਂ। ਪ੍ਰਲੋਕ ਵਿਚ ਵੀ ਪੱਤ ਢੱਕੀ ਜਾਏਗੀ ਤੇ ਸਾਕਤ ਬੰਦਾ ਜੇ ਰੇਸ਼ਮੀ ਸਿਰੋਪੇ ਦੇਵੇ ਤਾਂ ਮਿੱਟੀ ਵਿਚ ਰੁਲ ਜਾਏਂਗਾ। ਤੀਜੀ ਗੱਲ ਕਹਿਣ ਲੱਗੇ ਕਿ ਸਾਕਤ ਬੰਦਾ ਜਿੰਨਾ ਮਰਜ਼ੀ ਵੀ ਸਾਥ ਦੇਵੇ, ਕਿਸੇ ਵੇਲੇ ਵੀ ਛੱਡ ਕੇ ਜਾ ਸਕਦਾ ਹੈ, ਪਰ ਹਰਿ ਜਨ ਨੇ ਇਕ ਵਾਰੀ ਬਾਂਹ ਫੜ ਲਈ ਤਾਂ ਲੋਕ ਪ੍ਰਲੋਕ ਕਦੀ ਵੀ ਨਹੀਂ ਛੱਡੇਗਾ। ਇਹ ਗੁਰੂ ਗ੍ਰੰਥ ਸਾਹਿਬ ਦਾ ਫ਼ੈਸਲਾ ਹੈ। ਸੱਚੀ ਸਰਕਾਰ ਨੇ ਬਚਨ ਕੀਤੇ-

*ਸੰਤਨ ਕਾ ਦਾਨਾ ਰੂਖਾ ਸੋ ਸਰਬ ਨਿਧਾਨ॥*
*ਗ੍ਰਿਹਿ ਸਾਕਤ ਛਤੀਹ ਪ੍ਰਕਾਰ ਤੇ ਬਿਖੂ ਸਮਾਨ॥ ੨॥*
*ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ॥*
*ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ॥ ੩॥*

ਕਿਉਂ ਜੀ ? ਕਹਿਣ ਲੱਗੇ-

*ਸਾਕਤ ਸਿਉ ਮੁਖਿ ਜੋਰਿਐ ਅਧ ਵੀਚਹੁ ਟੂਟੈ॥*
*ਹਰਿ ਜਨ ਕੀ ਸੇਵਾ ਜੋ ਕਰੇ ਇਤ ਊਤਹਿ ਛੂਟੈ॥ ੪॥*

(ਅੰਗ ੮੧੧)

ਅੱਜ ਦਾ ਸ਼ਬਦ ਗੁਰੂ ਰਾਮਦਾਸ ਜੀ ਨੇ ਉਚਾਰਨ ਕੀਤਾ ਹੈ। ਗੁਰੂ ਰਾਮਦਾਸ ਜੀ ਦਾ ਜੀਵਨ ਕਰਾਮਾਤ ਹੈ। ਪੁੱਛਿਆ, ਜੀ ਕਰਾਮਾਤ ਕਿਉਂ ? ਕਹਿਣ ਲੱਗੇ ਸਭ ਤੋਂ ਵੱਡੀ ਕਰਾਮਾਤ ਇਹ ਹੈ ਕਿ ਜਿਸ ਬੱਚੇ ਦੇ ਸਰੀਰ ਨੂੰ ਮਾਂ-ਬਾਪ ਵੀ ਨਾ ਪਾਲ ਸਕੇ, ਜਿਸ ਬੱਚੇ ਦੇ ਸਰੀਰ ਨੂੰ ਪਰਿਵਾਰ ਵਿਚੋਂ ਚਾਚੇ ਤਾਇਆਂ ਨੇ ਵੀ ਨਾ ਆਪਣਾਇਆ, ਜਿਸ ਬੱਚੇ ਦੇ ਸਰੀਰ ਨੂੰ ਕਿਸੇ ਬੰਦੇ ਨੇ ਨਾ ਆਪਣਾਇਆ, ਗੁਰੂ ਅਮਰਦਾਸ ਜੀ ਦੀ ਕ੍ਰਿਪਾ ਨਾਲ ਪ੍ਰਮਾਤਮਾ ਜੀ ਨੇ ਕਿਹਾ – ਭਾਈ ਜੇਠਾ ! ਆਪਣਾ ਸਰੀਰ ਮੈਨੂੰ ਦੇ ਦੇ, ਮੈਂ ਤੈਨੂੰ ਅਪਣਾ ਲੈਂਦਾ ਹਾਂ। ਕਹਿੰਦੇ ਹਨ ਕਿ ਕੱਲ ਤੱਕ ਯਤੀਮ ਅਤੇ ਜਿਸ ਦਿਨ ਤਖ਼ਤ 'ਤੇ ਬੈਠੇ, ਕਿਸੇ ਦੂਜੀ ਗੱਲ ਨਹੀਂ ਕੀਤੀ, ਸਾਰੇ ਕਹਿਣ ਲੱਗ ਪਏ, ਗੁਰੂ ਰਾਮਦਾਸ ਪਰਵਾਨ ਹਨ। ਜਿਸਨੇ ਅਦਬ ਨਾਲ ਉਸਦੀ ਦਹਿਲੀਜ਼ 'ਤੇ ਮੱਥਾ ਟੇਕ ਦਿੱਤਾ ਤੇ ਗੁਰੂ ਰਾਮਦਾਸ ਨੇ ਉਸਦੇ ਅੰਦਰ ਦੇ ਨਗਰ ਵਿਚੋਂ ਸਾਰੇ ਵਿਕਾਰ ਕੱਢ ਦਿੱਤੇ। ਆਪ ਜੀ ਰੋਜ਼ ਸੁਣਦੇ ਹੋ-

*ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ॥*

ਜਿਸਨੇ ਪੈਦਾ ਕੀਤਾ ਉਸਨੇ ਹੀ ਸਵਾਰਿਆ।

*ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ॥*

ਧਾਰਿਆ ਦਾ ਅਰਥ ਹੈ ਤੁਹਾਡੇ ਪਵਿੱਤਰ ਤਨ ਨੂੰ ਧਾਰਨ ਕਰ ਲਿਆ।

*ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥*
*ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ॥*
*ਜਿਨ੍ਹੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ॥*
*ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ॥*

*ਧੰਨੁ ਸੋ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ॥*
*ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ॥*
*ਗੁਰੁ ਡਿਠਾ ਤਾਂ ਮਨੁ ਸਾਧਾਰਿਆ॥*

(ਅੰਗ ੯੬੮)

*ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ॥*
*ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ॥*

(ਵਾਰ ੧, ਪ: ੪੭)

ਅੱਜ ਦਾਤਾਰ ਜੀ ਕਹਿਣ ਲੱਗੇ-

ਰਾਗੁ ਗਉੜੀ ਪੂਰਬੀ ਮਹਲਾ ੪ ॥

ਗਉੜੀ ਦੇ ਨਾਲ ਪੂਰਬੀ, ਦੋ ਸੁਮੇਲ ਹਨ।

*ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ॥*

ਕਾਮ ਅਤੇ ਕ੍ਰੋਧ ਨਾਲ ਸਰੀਰ ਨਗਰ ਨੱਕੋ-ਨੱਕ ਭਰਿਆ ਪਿਆ ਹੈ। ਕਾਮ ਤੇ ਕ੍ਰੋਧ ਸਾਨੂੰ ਟਿੱਕਣ ਨਹੀਂ ਦਿੰਦੇ। ਗੁਰੂ ਰਾਮਦਾਸ ਕਹਿੰਦੇ ਹਨ ਕਿ ਇਸਦੇ ਟੁੱਕੜੇ-ਟੁੱਕੜੇ ਹੋ ਸਕਦੇ ਹਨ।

*ਮਿਲਿ ਸਾਧੂ ਖੰਡਲ ਖੰਡਾ ਹੇ॥*

ਸਾਧੂ ਦੀ ਸੰਗਤ ਕਰਕੇ ਕ੍ਰਿਪਾ ਹੋ ਗਈ ਕਿ ਜਿੰਨੇ ਵੀ ਵਿਕਾਰ ਸਨ, ਉਹ ਟੁੱਕੜੇ-ਟੁੱਕੜੇ ਹੋ ਗਏ। ਕਬੀਰ ਸਾਹਿਬ ਦਾ ਇਕ ਬਚਨ ਆਉਂਦਾ ਹੈ-

*ਕਿਉ ਲੀਜੈ ਗਢੁ ਬੰਕਾ ਭਾਈ॥*
*ਦੋਵਰ ਕੋਟ ਅਰੁ ਤੇਵਰ ਖਾਈ॥ ੧ ॥ ਰਹਾਉ॥*
*ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ॥*
*ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ॥ ੧ ॥*

ਕਹਿਣ ਲੱਗੇ-

*ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ॥*
*ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ॥ ੨॥*
*ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ॥*
*ਤਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨ ਜਾਈ॥ ੩॥*

(ਅੰਗ ੧੧੬੧)

ਕਿਵਾਰੀ ਦਾ ਅਰਥ ਹੈ ਦਰਵਾਜ਼ੇ ਦਾ ਮਾਲਕ। ਕਹਿੰਦੇ ਹਨ ਕਿ ਬਾਬਾ! ਇਸ ਕਿਲ੍ਹੇ ਨੂੰ ਕਿਵੇਂ ਜਿੱਤਾਂ? ਇਸ ਕਿਲ੍ਹੇ ਦੇ ਦਰਵਾਜ਼ਿਆਂ ਦਾ ਮਾਲਕ ਕਾਮ ਹੈ? ਅੱਖਾਂ ਖੁੱਲ੍ਹਦੀਆਂ ਹਨ ਤਾਂ ਅੰਦਰ ਕਾਮ, ਕੰਨ ਸੁਣਦੇ ਹਨ ਤਾਂ ਕਾਮ, ਜੀਭ ਬੋਲੇ ਤਾਂ ਕਾਮ, ਮੇਰੇ ਦਾਤਾ! ਇਸ ਕਿਲ੍ਹੇ ਦੇ ਦਰਵਾਜ਼ਿਆਂ ਦਾ ਮਾਲਕ ਕਾਮ ਹੈ। ਵਾਸ਼ਨਾ ਤੋਂ ਕਿਵੇਂ ਬਚਾਂ? ਕਹਿਣ ਲੱਗੇ-

*ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ॥*

ਦਰਵਾਨੀ ਦਾ ਅੱਖਰੀ ਅਰਥ ਹੈ ਦਰਵਾਜ਼ਾ ਖੋਲ੍ਹਣ ਵਾਲਾ। ਕਹਿਣ ਲੱਗੇ ਕਿ ਕਾਮ ਮਾਲਕ ਹੈ ਇਸ ਕਿਲ੍ਹੇ ਦੇ ਦਰਵਾਜ਼ਿਆਂ ਦਾ ਤੇ ਦੁੱਖ ਸੁੱਖ ਜਿਹੜੇ ਹਨ, ਜਦੋਂ ਵਿਸ਼ਾ ਭੋਗਿਆ ਤਾਂ ਸੁੱਖ ਬਾਅਦ ਵਿਚ ਤੇ ਕੇਵਲ ਦੁੱਖ ਪਹਿਲੋਂ। ਕਹਿਣ ਲੱਗੇ ਜਿਸ ਕਰਕੇ ਤੂੰ ਵਾਸ਼ਨਾਵਾਂ ਭੋਗਦਾ ਹੈਂ, ਚੇਤੇ ਰੱਖੀਂ ਇਹ ਪਾਪ ਤੇ ਪੁੰਨ ਦੇ ਤਖ਼ਤੇ ਲੱਗੇ ਹਨ। ਉਸ ਕਿਲ੍ਹੇ ਵਿਚ ਕ੍ਰੋਧ ਜਿਹੜਾ ਮਨ ਦੇ ਬਿਲਕੁਲ ਨੇੜੇ ਬੈਠਾ ਹੈ। ਮਨ ਜਿਹੜਾ ਉਹ ਕਾਮ ਤੇ ਕ੍ਰੋਧ ਦੇ ਵਿਚਕਾਰ ਬੈਠਾ ਪਰਵਾਹ ਨਹੀਂ ਕਰਦਾ ਰੱਬ ਦੇ ਨਾਮ ਦੀ। ਹਜ਼ੂਰ ਕਹਿਣ ਲੱਗੇ ਫਿਰ ਅੱਗੇ ਕੰਮ ਕੀ ਹੈ? ਜੀਭ ਦਾ ਚਸਕਾ ਮਨ ਲਈ ਸੰਯੋਗ, ਇਹ 'ਮੈਂ'-ਮੇਰੀ, ਮਮਤਾ ਦੀ ਟੋਕਾ ਟੋਕੀ ਤੇਰੇ 'ਤੇ ਲੋਹੇ ਦਾ ਪਰਦਾ ਪਾਇਆ ਹੈ ਕਿ ਤੇਰੇ 'ਤੇ ਕੋਈ ਵਾਰ ਨਾ ਕਰ ਜਾਏ ਸ਼ਬਦ ਦਾ। ਭੈੜੀ ਬੁੱਧੀ ਦੀ ਕਮਾਨ ਇਸਨੇ ਪਾਈ ਹੈ। ਤ੍ਰਿਸ਼ਨਾ ਦੇ ਤੀਰ ਨੇ ਬੜਾ ਯਤਨ ਕੀਤਾ, ਪਰ ਇਸ ਨਗਰ ਨੂੰ ਜਿੱਤ ਨਹੀਂ ਸਕੇ। ਸਾਧੂ ਕੋਲ ਗਏ। ਉਸਨੇ ਇਕ ਗੱਲ ਕਹੀ ਕਿ ਚੇਤੇ ਰੱਖੀਂ, ਜਿਹੜੇ ਤੁਰ ਕੇ ਨਾ ਜਿੱਤੇ ਜਾਣ, ਉਹਨਾਂ ਉਤੇ ਹਵਾਈ ਹਮਲੇ ਕੀਤੇ ਜਾਂਦੇ ਹਨ। ਹਮੇਸ਼ਾ ਜਦੋਂ ਇਕ ਮੁਲਕ ਦੂਜੇ 'ਤੇ ਵਾਰ ਕਰਦਾ ਹੈ, ਉਹ ਜ਼ਮੀਨੀ ਹਮਲੇ ਤੋਂ ਪਹਿਲਾਂ ਹਵਾਈ ਹਮਲੇ ਕਰਦਾ ਹੈ। ਕਹਿਣ ਲੱਗੇ, ਸਾਧੂ ਕੋਲ ਗਏ, ਉਹਨਾਂ ਕਿਹਾ ਕਿ ਜ਼ਮੀਨੀ ਹਮਲੇ ਵਿਚ ਮਾਰ ਖਾਂ ਜਾਏਂਗਾ, ਆ ਪ੍ਰੇਮ ਦਾ ਪਲੀਤਾ ਲੈ, ਸੁਰਤ ਨੂੰ ਤੋਪ ਬਣਾ ਤੇ ਗੁਰੂ ਦੇ ਸ਼ਬਦ ਦਾ ਬਰੂਦ ਭਰ ਦੇ। ਇਕ ਵਾਰੀ ਤੇਰੀ ਸੁਰਤ ਵਿਚੋਂ ਕਿਤੇ ਤੋਪ ਦਾ ਗੋਲਾ, ਗੁਰੂ ਦੇ ਸ਼ਬਦ ਦਾ ਗੋਲਾ ਨਿਕਲਿਆ ਤਾਂ ਚੇਤੇ ਰੱਖੀਂ, ਕਾਮ ਦੇ ਦਰਵਾਜ਼ੇ ਇਕ ਮਿੰਟ ਵਿਚ ਉੱਡ ਜਾਣਗੇ। ਹੁਣ ਜਦੋਂ ਕਿਲ੍ਹੇ ਦੇ ਦਰਵਾਜ਼ੇ ਟੁੱਟੇ ਹਵਾਈ ਹਮਲੇ ਨਾਲ ਤਾਂ ਥੱਲੇ ਉਤਰਨ ਵਾਲੇ ਕੌਣ ਸਨ? ਕਹਿਣ ਲੱਗੇ ਉਸ ਤੋਂ ਬਾਅਦ ਸਤਿ ਤੇ ਸੰਤੋਖ ਆਪਣੇ ਨਾਲ ਲੈ ਕੇ ਤੁਰਿਆ।

*ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ॥*

ਕਾਮ ਕ੍ਰੋਧ ਨਾਲ ਨੱਕੋ-ਨੱਕ ਭਰਿਆ ਪਿਆ ਹੈ। ਸਾਧੂ ਨੂੰ ਮਿਲ ਕੇ, ਕਮਾਈ ਵਾਲੇ ਨੂੰ ਮਿਲ ਕੇ, ਗੁਰੂ ਨੂੰ ਮਿਲ ਕੇ ਪਿਆਰਿਆ ! ਇਸਦੇ ਟੁੱਕੜੇ-ਟੁੱਕੜੇ ਹੋ ਜਾਣਗੇ। ਜਦੋਂ ਫਿਰ ਮਿਲੇ, ਸੰਗਤ ਕੀਤੀ ਤੇ ਪੂਰਬਲੇ ਭਾਗ ਉਭਰੇ।

*ਪੂਰਬਿ ਲਿਖਤ ਲਿਖੇ ਗੁਰੁ ਪਾਇਆ*

ਪੂਰਬਲੀ ਲਿਖਤ ਲਿਖੀ ਸੀ ਤੇ ਸਮਰੱਥ ਗੁਰੂ ਗ੍ਰੰਥ ਸਾਹਿਬ ਮਿਲ ਗਏ।

*ਮਨਿ ਹਰਿ ਲਿਵ ਮੰਡਲ ਮੰਡਾ ਹੇ॥ ੧॥*

ਮੰਡਲ ਮੰਡਾ ਹੇ ਦਾ ਅਰਥ ਇਹ ਹੈ ਕਿ ਉਹੀ ਮਨ ਪ੍ਰਮਾਤਮਾ ਦੀ ਲਿਵ ਵਿਚ ਪੂਰੀ ਤਰ੍ਹਾਂ ਜੁੜ ਗਿਆ। ਉਸਨੂੰ ਹੁਣ ਕੋਈ ਵੱਖ ਨਹੀਂ ਕਰ ਸਕਦਾ। ਜਿਹੜਾ ਅੱਗੇ ਵਾਸ਼ਨਾਵਾਂ ਨਾਲ ਜੁੜਿਆ ਸੀ, ਹੁਣ ਗੁਰੂ ਦੀ ਕ੍ਰਿਪਾ ਹੋਈ ਤੇ ਅੰਦਰ ਨਾਮ ਵਿਚ ਜੁੜ ਗਿਆ। ਹੇ ਸੱਚੇ ਪਾਤਿਸ਼ਾਹ ! ਕ੍ਰਿਪਾ ਕਰਕੇ ਸਾਨੂੰ ਦੱਸੋ ਕਿ ਕਿਹੋ ਜਿਹੀ ਸੰਗਤ ਵਿਚ ਜਾਈਏ ? ਕਹਿਣ ਲੱਗੇ ਕਿ ਸਭ ਤੋਂ ਭਲਾ ਕੰਮ ਇਹ ਹੈ ਕਿ ਤੈਨੂੰ ਹੱਥ ਜੋੜਨ ਦੀ ਜਾਚ ਆ ਜਾਏ।

*ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ॥*

ਸਭ ਤੋਂ ਵੱਡਾ ਪੁੰਨ ਇਹ ਹੈ ਗੁਰਮੁਖਾ ! ਗੁਰ ਸੰਗਤ ਵਿਚ ਜਾ ਕੇ ਤੈਨੂੰ ਹੱਥ ਜੋੜਨੇ ਆ ਜਾਣ। ਹੱਥ ਜੋੜਨ ਦਾ ਮਤਲਬ ਕੀ ਹੈ ? ਬਾਹਰ ਅਸੀਂ ਬਾਹਾਂ ਲਮਕਾ ਕੇ ਤੁਰਦੇ ਹਾਂ, ਪਰ ਜਦੋਂ ਸਤਿਗੁਰੂ ਦੇ ਸਾਹਮਣੇ ਆਉਂਦੇ ਹਾਂ ਤਾਂ ਬਦੋ-ਬਦੀ ਹੱਥ ਜੁੜ ਜਾਂਦੇ ਹਨ। ਇਸਦਾ ਕੀ ਕਾਰਨ ਹੈ ? ਬਾਹਰ ਹੋ ਸਕਦਾ ਹੈ ਸਾਡੇ ਹੱਥ ਵਿਚ ਸ਼ਕਤੀ ਹੈ, ਪੱਦਵੀ ਹੈ, ਮਾਇਆ ਹੈ, ਧਨ ਹੈ, ਪਰ ਜਦੋਂ ਤੇਰੇ ਸਾਹਮਣੇ ਆ ਗਏ ਤਾਂ ਤਲੀਆਂ ਖ਼ਾਲੀ ਕਰਕੇ, ਹੱਥ ਜੋੜ ਕੇ ਆ ਗਏ ਹਾਂ, ਅਸੀਂ ਤੇਰੇ ਸਮਰਪਤ ਹਾਂ। ਹੁਣ ਸਾਡੇ ਹੱਥ ਨਹੀਂ, ਸਾਡੇ ਹੱਥਾਂ ਨੂੰ ਆਪਣੇ ਹੱਥਾਂ ਵਿਚ ਲੈ ਲਉ। ਸਾਡੇ ਹੱਥਾਂ ਨੂੰ ਆਪਣੇ ਚਰਨਾਂ ਵਿਚ ਟਿਕਾਅ ਲਉ।

*ਕਰਿ ਡੰਡਉਤ ਪੁਨੁ ਵਡਾ ਹੇ॥ ੧॥ ਰਹਾਉ॥*

ਮੱਥਾ ਟੇਕਣ ਦੀ ਜਾਚ ਸਿਖ ਲੈ। ਡੰਡੇ ਵਾਂਗ ਤੂੰ ਆਪਣੇ ਆਪ ਨੂੰ ਸਮਰਪਿਤ ਕਰ ਦੇ, ਕਿਉਂਕਿ ਡੰਡਾ ਕਦੀ ਵੀ ਆਪਣੀ ਮਰਜ਼ੀ ਨਾਲ ਥਾਂ ਨਹੀਂ ਭਾਲਦਾ। ਡੰਡੇ ਦੀ ਮਰਜ਼ੀ ਨਹੀਂ ਚੱਲਦੀ, ਮਰਜ਼ੀ ਤਾਂ ਉਸਦੀ ਚਲਦੀ ਹੈ ਜਿਸਦੇ ਹੱਥ ਵਿਚ ਡੰਡਾ ਹੋਵੇ। ਡੰਡਉਤ ਕਰ ਦੇ, ਆਪਣੇ ਆਪ ਦਾ ਮੱਥਾ ਟੇਕ ਦੇ। ਪਿਆਰਿਉ ! ਆਪਣਾ ਆਪ ਮੱਥਾ ਟੇਕਾਂਗੇ, ਹੱਥ ਜੋੜਾਂਗੇ, ਗੁਰੂ ਸਾਹਿਬ ਕ੍ਰਿਪਾ ਕਰਨ ਅਸੀਂ ਮੱਥਾ ਵੀ ਟੇਕੀਏ। ਹੁਣ ਕਈ ਸੱਜਣ ਤਾਂ ਮੱਥਾ ਵੀ ਨਹੀਂ ਟੇਕਦੇ। ਉਹ ਦਸਤਾਰ ਦੀ ਨੋਕ ਲਾਉਂਦੇ ਹਨ। ਕਈਆਂ ਦੇ ਮਨ ਵਿਚ ਇਹੀ ਹੁੰਦਾ ਹੈ ਕਿ ਮੱਥਾ ਟੇਕਿਆਂ ਕਿਤੇ ਉੱਪਰ ਵਾਲਾ ਪੇਚ ਨਾ ਗੰਦਾ ਹੋ ਜਾਏ। ਦਸਤਾਰ ਤੇਰੀ ਸ਼ਾਨ ਹੈ, ਪਰ ਜੇ ਗੁਰੂ ਕੋਲ ਆ ਕੇ ਵੀ ਲੜ ਸੰਭਾਲਦਾ ਰਹੇਂ ਤਾਂ ਗੁਰੂ ਜੀ ਕਹਿਣਗੇ-

*ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ॥*
*ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ॥*

(ਅੰਗ ੧੩੭੯)

ਪਿਆਰਿਆ ! ਜਿਸ ਸਿਰ ਨੂੰ ਮਿੱਟੀ ਨੇ ਖਾਣਾ ਹੈ, ਉਸ ਸਿਰ ਨੂੰ ਗੁਰੂ ਦੇ ਚਰਨਾਂ ਵਿਚ ਰੱਖ ਦੇ। ਆਪਣੇ ਆਪ ਨੂੰ ਡੰਡੇ ਵਾਂਗ ਪ੍ਰਮਾਤਮਾ ਦੇ ਚਰਨਾਂ ਵਿਚ ਭੇਟ ਕਰ ਦੇ। ਅਸੀਂ ਕਹਾਂਗੇ, ਗੁਰੂ ਰਾਮਦਾਸ ਜੀ ! ਆਪ ਜੀ ਤਾਂ ਕਹਿੰਦੇ ਹੋ ਕਿ ਮੱਥਾ ਕੋਈ ਟੇਕ ਲਵੇ, ਹੱਥ ਕੋਈ ਜੋੜ ਲਵੇ, ਉਸਦੇ ਵਿਕਾਰ ਖੰਡਨ ਹੋ ਜਾਂਦੇ ਹਨ ਪਰ ਸਾਨੂੰ ਤਾਂ 35 ਸਾਲ ਹੋ ਗਏ ਹਨ, ਸਾਡੇ ਵਿਕਾਰ ਕਿਉਂ ਨਹੀਂ ਮਿਟੇ ? ਕਹਿਣ ਲੱਗੇ ਕਿ ਚੇਤੇ ਰੱਖੀਂ ਮੱਥਾ ਟੇਕਣ ਵਿਚ ਵੀ ਅੰਤਰ ਹੈ। ਕਈ ਵਾਰੀ ਹੱਡੀਆਂ ਦਾ ਢਾਂਚਾ ਝੁੱਕਦਾ ਹੈ ਪਰ ਮਨ ਨਹੀਂ ਝੁੱਕਦਾ। ਜਦੋਂ ਮਨ ਆਪ ਹੁਦਰਾਪਣ ਕਰਦਾ ਹੈ ਉਦੋਂ ਫਿਰ ਗੁਰੂ ਸਾਹਿਬ ਕਹਿੰਦੇ ਹਨ ਕਿ ਮੱਥਾ ਟੇਕਣ ਦੀ ਜਾਚ ਨਹੀਂ ਆਈ।

*ਸਲਾਮ ਜਬਾਬ ਦੋਵੈ ਕਰੇ ਮੁੰਢਹੁ ਘੁਥਾ ਜਾਇ॥*
*ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ॥*

(ਅੰਗ ੪੭੪)

ਮੱਥਾ ਟੇਕ ਕੇ ਆਪਣੇ ਆਪ ਨੂੰ ਸਮਰਪਿਤ ਕਰ ਦੇ। ਬਾਬੇ ਲਹਿਣੇ ਨੇ ਇਕ ਦਿਨ ਮੱਥਾ ਟੇਕਿਆ, ਇਹੋ ਜਿਹਾ ਮੱਥਾ ਟੇਕਿਆ, ਪਰਤ ਕੇ ਉੱਠੇ ਨਹੀਂ। ਜਿਸ ਦਿਨ ਕਰਤਾਰਪੁਰ ਬਾਬੇ ਨਾਨਕ ਨੇ ਕਿਹਾ, ਲਹਿਣਿਆ, ਦੇਖ ਸਾਰੇ ਘਰਾਂ ਨੂੰ ਤੁਰ ਗਏ, ਕਿਸੇ ਪੈਸੇ ਚੁੱਕੇ, ਕਿਸੇ ਮੋਹਰਾਂ ਚੁੱਕੀਆਂ, ਤੂੰ ਆਪਣੇ ਘਰ ਕਿਉਂ ਨਹੀਂ ਜਾਂਦਾ ? ਨਾਲੇ ਸੋਟਾ ਮਾਰਿਆ ਤੇ ਕਹਿਣ ਲੱਗੇ, ਚਲਾ ਜਾ ਮੇਰੇ ਤੋਂ ਦੂਰ ਆਪਣੇ ਘਰ। ਹੱਥ ਜੋੜ ਕੇ ਕਿਹਾ, ਘਰਾਂ ਵਾਲੇ ਘਰਾਂ ਨੂੰ ਜਾਂਦੇ ਹਨ ਪਰ ਜਿਨ੍ਹਾਂ ਦਾ ਘਰ ਹੀ ਕੋਈ ਨਾ ਹੋਵੇ ਤੇ ਕੇਵਲ ਗੁਰੂ ਦਾ ਘਰ ਹੋਵੇ ਤਾਂ ਗੁਰੂ ਛੱਡ ਕੇ ਕਿੱਥੇ ਜਾਵੇ ? ਕਹਿਣ ਲੱਗੇ ਮੇਰਾ ਘਰ ਹੀ ਤੁਸੀਂ ਹੋ। ਬਾਬਾ ਬਲਵੰਡ ਜੀ ਕਹਿੰਦੇ ਹਨ ਕਿ ਗੁਰੂ ਨਾਨਕ ਜੀ ਨੇ ਸੀਨੇ ਨਾਲ ਲਾ ਕੇ ਕਿਹਾ, ਪੁੱਤਰ ! ਸੱਚ ਜਾਣੀਂ, ਮੈਂ ਵੀ ਘਰ ਲੱਭਦਾ ਪਿਆ ਸੀ। ਤੇਰੇ ਵਰਗਾ ਕੋਈ ਨਹੀਂ ਲੱਭਾ। ਅੱਜ ਤੋਂ ਬਾਅਦ ਮੈਂ ਤੇਰੇ ਘਰ ਵਿਚ ਰਹਾਂਗਾ। ਅਸੀਂ ਬਚਨ ਪੜ੍ਹਦੇ ਹਾਂ–

*ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ॥*
*ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ॥*
*ਜਾਂ ਸਧੋਸੁ ਤਾਂ ਲਹਣਾ ਟਿਕਿਓਨੁ॥*

(ਅੰਗ ੯੬੭)

ਜਿਹੜਾ ਟਿੱਕ ਗਿਆ। ਜਿਸ ਅੰਦਰ ਗੁਰੂ ਬੈਠ ਜਾਂਦਾ ਹੈ, ਉਸ ਦੀ ਜ਼ਿੰਦਗੀ ਵਿਚ

ਤਿੰਨ ਗੁਣ ਆ ਜਾਂਦੇ ਹਨ। ਉਹ ਜੱਪ ਕਰਨ ਲੱਗ ਪੈਂਦਾ ਹੈ, ਉਹ ਸੇਵਾ ਦਾ ਤੱਪ ਕਰਨ ਲੱਗ ਪੈਂਦਾ ਹੈ ਤੇ ਜਿਸ ਦੇ ਅੰਦਰ ਗੁਰੂ ਆ ਜਾਂਦਾ ਹੈ, ਉਸਦੇ ਇੰਦਰੇ ਵੀ ਸੰਜਮ ਵਿਚ ਚਲੇ ਜਾਂਦੇ ਹਨ। ਬਾਬੇ ਲਹਿਣੇ ਨੇ ਮੱਥਾ ਟੇਕਿਆ ਤੇ ਇਹੋ ਜਿਹਾ ਟੇਕਿਆ ਕਿ ਸਦਾ ਹੀ ਟੇਕ ਦਿੱਤਾ। ਕਹਿਣ ਲੱਗੇ, ਜਿਹੜਾ ਟੇਕੇਗਾ ਮੈਂ ਤੇਰੇ ਵਿਚ ਆਪਣੇ ਆਪ ਨੂੰ ਸਮਾ ਦੇਣਾ ਹੈ ਤੇ ਜਦੋਂ ਖਡੂਰ ਸਾਹਿਬ ਤੋਰਿਆ ਸਿੱਖ ਨੂੰ ਤਾਂ ਗੁਰੂ ਜੀ ਨੇ ਪਤਾ ਹੈ ਦਾਤ ਕੀ ਦਿੱਤੀ ਗੁਰੂ ਬਣਾ ਕੇ ? ਕਹਿਣ ਲੱਗੇ-

*ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ॥*

ਇਵੇਂ ਨਹੀਂ ਤੋਰ ਦਿੱਤਾ-

*ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰੁ॥*

(ਅੰਗ ੯੬੭)

ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ ਕਿ ਇਕੱਲਾ ਹੱਡੀਆਂ ਦਾ ਢਾਂਚਾ ਹੀ ਝੁੱਕਦਾ ਰਿਹਾ, ਅੰਦਰੋਂ ਵੀ ਝੁੱਕੀਏ। ਹਜ਼ੂਰ ਨੇ ਬਖ਼ਸ਼ਿਸ਼ ਕੀਤੀ-

*ਸਾਕਤ ਹਰਿ ਰਸ ਸਾਦੁ ਨ ਜਾਣਿਆ*

ਸਾਕਤ ਨੂੰ ਕੀ ਪਤਾ ਹੈ ਪ੍ਰਮਾਤਮਾ ਦੇ ਨਾਮ ਦੇ ਰੱਸ ਦਾ। ਬਗ਼ੀਚੀ ਵਿਚ ਛੱਡ ਦਿਉ, ਉਸਨੂੰ ਕੀ ਪਤਾ ਹੈ ਗੇਂਦੇ ਦੇ ਫੁੱਲ ਦਾ ? ਉਸਨੂੰ ਕੀ ਪਤਾ ਹੈ ਰਾਤ ਦੀ ਰਾਣੀ ਦਾ ? ਉਸਨੂੰ ਕੀ ਪਤਾ ਹੈ ਗੁਲਾਬ ਦੇ ਫੁੱਲਾਂ ਦਾ ? ਕਿਤੇ ਭਵਰੇ ਨੂੰ ਲੈ ਕੇ ਜਾਇਉ, ਉਹ ਇਕ ਇਕ ਫੁੱਲ ਤੋਂ ਸ਼ੈਦਾਈ ਹੋ ਜਾਏਗਾ। ਕਹਿਣ ਲੱਗੇ-

*ਤਿਨ ਅੰਤਰਿ ਹਉਮੈ ਕੰਡਾ ਹੇ॥*

ਅੰਦਰ ਹਉਮੈ ਦਾ ਕੰਡਾ ਹੈ। ਦੇਖੋ, ਜਦੋਂ ਅਸੀਂ ਤੁਰਦੇ ਹਾਂ ਤੇ ਕੰਡਾ ਚੁੱਭਦਾ ਹੈ, ਪੀੜ ਹੁੰਦੀ ਹੈ। ਜਿਹੜਾ ਸਾਕਤ ਬੰਦਾ ਹੈ, ਜਦੋਂ ਜਾਂਦਾ ਹੈ ਉਹ ਗੁਰੂ ਕੋਲ ਤਾਂ ਬੈਠਾ ਵੀ ਉਸਨੂੰ ਕੰਡਾ ਚੁੱਭੀ ਜਾਏਗਾ ਕਿ ਗੱਲ ਤਾਂ ਬਣੇਗੀ ਜੇ ਕਿਤੇ ਮੇਰੀ ਜੈ ਜੈਕਾਰ ਹੋ ਜਾਏ।

*ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ*

ਜਿਵੇਂ-ਜਿਵੇਂ ਉਹ ਵਿਚਰਦਾ ਹੈ, ਜਿਉਂ-ਜਿਉਂ ਚੱਲਦਾ ਹੈ, ਤਿਉਂ-ਤਿਉਂ ਉਸਦੇ ਅੰਦਰ ਕੰਡਾ ਚੁੱਭਦਾ ਹੈ। ਜਿਉਂਦਿਆਂ ਕੰਡੇ ਨੇ ਨਾ ਜੀਉਣ ਦਿੱਤਾ ਤੇ ਮਰਿਆਂ ਜਮਦੂਤ ਦੇ ਡੰਡੇ ਨੇ ਨਾ ਕਿਸੇ ਲੇਖੇ ਲੱਗਣ ਦਿੱਤਾ।

*ਜਮਕਾਲੁ ਸਹਹਿ ਸਿਰਿ ਡੰਡਾ ਹੇ॥ ੨॥*

ਫਿਰ ਜਦੋਂ ਕੰਡਾ ਨਹੀਂ ਕੱਢਿਆ ਤਾਂ ਸਿਰ 'ਤੇ ਕੰਡਾ ਹੀ ਡੰਡਾ ਬਣ ਜਾਂਦਾ ਹੈ। ਜਿਹੜੇ ਹਰਿ ਜਨ ਹਨ, ਉਹ ਵੀ ਸਮਾਏ ਹਨ, ਪਰ ਹਉਮੈ ਵਿਚ ਨਹੀਂ। ਸਾਹਿਬ ਕਹਿੰਦੇ ਹਨ-

*ਹਰਿ ਜਨ ਹਰਿ ਹਰਿ ਨਾਮਿ ਸਮਾਣੇ*

ਹਰਿ ਜਨ ਨਾਮ ਵਿਚ ਸਮਾ ਗਏ, ਨਾਮ ਵਿਚ ਇਕ-ਮਿੱਕ ਹੋ ਗਏ।

*ਦੁਖੁ ਜਨਮ ਮਰਣ ਭਵ ਖੰਡਾ ਹੇ॥*

ਜਨਮ ਤੇ ਮਰਨ ਦਾ ਕਲੇਸ਼ ਖੰਡਨ ਹੋ ਗਿਆ।

*ਅਬਿਨਾਸੀ ਪੁਰਖੁ ਪਾਇਆ ਪਰਮੇਸਰੁ*

ਜਿਸ ਪ੍ਰਭੂ ਨੇ ਕਦੀ ਨਾਸ਼ ਨਹੀਂ ਹੋਣਾ, ਉਹ ਪ੍ਰਮਾਤਮਾ ਹਰਿ ਜਨ ਨੂੰ ਮਿਲ ਗਿਆ ਤੇ ਕਹਿੰਦੇ ਹਨ ਕਿ ਹੁਣ ਉਸਦੀ ਵਡਿਆਈ ਕਿੰਨੀ ਕੁ ਹੋਵੇਗੀ ?

*ਬਹੁ ਸੋਭ ਖੰਡ ਬ੍ਰਹਮੰਡਾ ਹੇ॥ ੩॥*

ਤੂੰ ਇਕ ਸ਼ਹਿਰ ਵਿਚ ਵਡਿਆਈ ਰੋਕਣੀ ਚਾਹੁੰਦਾ ਹੈਂ, ਹਰਿ ਜਨ ਦੀ ਵਡਿਆਈ ਤਾਂ ਕਰੋੜਾਂ ਬ੍ਰਹਿਮੰਡਾਂ ਵਿਚ ਹੁੰਦੀ ਹੈ। ਕਹਿੰਦੇ ਹਨ, ਗੁਰਮੁਖੋ ! ਆ ਕਿਤੇ ਟਿੱਕ ਜਾ ਤੇ ਅਰਦਾਸ ਕਰ। ਅਰਦਾਸ ਕਰਕੇ ਕਹਿ-

*ਹਮ ਗਰੀਬ ਮਸਕੀਨ ਪ੍ਰਭ ਤੇਰੇ*

ਤੇਰੇ ਹਾਂ, ਗ਼ਰੀਬ ਹਾਂ। ਮਸਕੀਨ ਦਾ ਅੱਖਰੀ ਅਰਥ ਹੁੰਦਾ ਹੈ ਮੰਗਤਾ, ਲੋੜਵੰਦ। ਮੈਂ ਗ਼ਰੀਬ ਹਾਂ, ਮੈਂ ਮਸਕੀਨ ਹਾਂ।

*ਹਰਿ ਰਾਖੁ ਰਾਖੁ ਵਡ ਵਡਾ ਹੇ॥*

ਹੇ ਵੱਡਿਆਂ ਤੋਂ ਵੱਡੇ ਪ੍ਰਭੂ ! ਕ੍ਰਿਪਾ ਕਰਕੇ ਸਾਨੂੰ ਰੱਖ ਲੈ।

*ਮੈਂ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ॥*
*ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ॥੧॥ ਰਹਾਉ॥*
*ਕਰੀਮਾਂ ਰਹੀਮਾਂ ਅਲਾਹ ਤੂ ਗਨੀ॥*
*ਹਾਜਰਾ ਹਜੂਰਿ ਦਰਿ ਪੇਸ ਤੂੰ ਮਨੀ॥*

(ਅੰਗ ੭੨੭)

ਵੱਡਿਆਂ ਦਾ ਸੁਭਾਅ ਹੈ ਕਿ ਨਿੱਕਿਆਂ ਨੂੰ ਆਪਣੇ ਗਲੇ ਨਾਲ ਲਾ ਲੈਂਦਾ ਹੈ। ਸਾਨੂੰ ਗ਼ਰੀਬ ਨੂੰ ਆਪਣੇ ਗਲੇ ਨਾਲ ਲਾ। ਭਾਈ ਵੀਰ ਸਿੰਘ ਜੀ ਦੀ ਇਕ ਕਵਿਤਾ ਹੈ ਖਿੱਚ। ਉਹਨਾਂ ਨੇ ਅਰਦਾਸ ਕੀਤੀ ਕਿ ਹੇ ਸਾਈਂ ! ਮੈਂ ਤੁਹਾਡੇ ਬਣਾਏ ਨੇਮ ਦੀ ਗੱਲ ਕਰਦਾ ਹਾਂ। ਤੁਸੀਂ ਜਿਸ ਦਿਨ ਸ੍ਰਿਸ਼ਟੀ ਬਣਾਈ ਤੇ ਇਕ ਨੇਮ ਬਣਾਇਆ ਕਿ ਜਿਹੜੇ ਵੱਡੇ ਹਨ, ਉਹ ਛੋਟਿਆਂ ਨੂੰ ਆਪਣੇ ਵੱਲ ਖਿੱਚਦੇ ਹਨ। ਸੂਰਜ ਵੱਡਾ ਹੈ, ਧਰਤੀ ਨੂੰ ਖਿੱਚਦਾ ਹੈ ਤੇ ਸੂਰਜ ਦੀ ਪ੍ਰਕਰਮਾ ਧਰਤੀ ਪਈ ਕਰਦੀ ਹੈ। ਧਰਤੀ ਵੱਡੀ ਹੈ ਤੇ ਇਸਦੀ ਪ੍ਰਕਰਮਾ ਇਸਤੋਂ ਛੋਟਾ ਚੰਦਰਮਾ ਪਿਆ ਕਰਦਾ ਹੈ। ਚੰਦਰਮਾ ਦੀ ਖਿੱਚ ! ਦੇਖ ਕੇ ਪੂਰਨਮਾਸ਼ੀ ਦੀ ਰਾਤ ਸਮੁੰਦਰ

ਉਛਾਲੇ ਮਾਰ ਕੇ ਉਸ ਨੂੰ ਮਿਲਣਾ ਚਾਹੁੰਦਾ ਹੈ। ਕਹਿਣ ਲੱਗੇ ਕਿ ਤੂੰ ਤਾਂ ਕਰੋੜਾਂ ਸੂਰਜ ਪੈਦਾ ਕਰਨ ਵਾਲਾ ਇੰਨਾ ਵੱਡਾ ਹੈਂ। ਕ੍ਰਿਪਾ ਕਰੀਂ, ਅਸੀਂ ਨਾ ਧਰਤੀ ਵਰਗੇ, ਨਾ ਚੰਦਰਮਾ ਵਰਗੇ, ਨਾ ਸਮੁੰਦਰ ਵਰਗੇ, ਅਸੀਂ ਤਾਂ ਕੀੜੇ ਹਾਂ। ਕ੍ਰਿਪਾ ਕਰ, ਵੱਡਿਆਂ ਨਿੱਕਿਆਂ ਨੂੰ ਆਪਣੇ ਵੱਲ ਖਿੱਚ ਲੈ। ਅਖ਼ੀਰ 'ਤੇ ਬਚਨ ਕੀਤਾ-

*ਜਨ ਨਾਨਕ ਨਾਮੁ ਅਧਾਰੁ ਟੇਕ ਹੈ*
*ਹਰਿ ਨਾਮੇ ਹੀ ਸੁਖੁ ਮੰਡਾ ਹੇ॥ ੪॥ ੪॥*

ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਮੈਨੂੰ ਦਾਸ ਨੂੰ ਤੇਰੇ ਨਾਮ ਤੋਂ ਬਿਨਾਂ ਕਿਸ ਦਾ ਸਹਾਰਾ ਹੈ। ਪਿਆਰਿਉ ! ਨਾਮ ਤੋਂ ਬਿਨਾਂ ਕਿਸੇ ਦਾ ਸਹਾਰਾ ਨਹੀਂ। ਜਿਸਨੇ ਸਹਾਰਾ ਬਣਾ ਲਿਆ, ਨਾਮ ਵਿਚੋਂ ਉਸਨੂੰ ਸੁੱਖ ਮਿਲਦਾ ਹੈ। ਸ਼ਬਦ ਦਾ ਤੱਤ ਭਾਵ ਹੈ ਕਿ ਹਰਿ ਜਨ ਦੀ, ਸਾਧੂ ਦੀ ਸੰਗਤ ਕਰੀਏ ਤੇ ਸਾਕਤ ਤੋਂ ਬਚੀਏ। ਸਾਕਤ ਅੰਦਰ ਖਿੰਡਾਏਗਾ ਅਤੇ ਸਾਧੂ ਅੰਦਰ ਟਿਕਾਏਗਾ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਭੁੱਲਾਂ ਚੁੱਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਮੋ ਕਉ ਕਰਿ ਸੰਤਨ ਕੀ ਧੂਰੇ

ਰਾਗੁ ਗਉੜੀ ਪੂਰਬੀ ਮਹਲਾ ੫॥

*ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ॥*
*ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥ ੧॥*
*ਅਉਧ ਘਟੈ ਦਿਨਸੁ ਰੈਣਾਰੇ॥ ਮਨ ਗੁਰ ਮਿਲਿ ਕਾਜ ਸਵਾਰੇ॥ ੧॥ ਰਹਾਉ॥*
*ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ॥*
*ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ॥ ੨॥*
*ਜਾ ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ॥*
*ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ॥ ੩॥*
*ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥*
*ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ॥ ੪॥ ੫॥*

(ਅੰਗ ੧੩)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਗ੍ਰੰਥ ਸਾਹਿਬ ਕ੍ਰਿਪਾਲੂ ਜੀ ਦੀ ਪਾਵਨ ਪਵਿੱਤਰ ਚਰਨ ਸ਼ਰਨ ਵਿਚ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਸਤਿਗੁਰੂ ਗ੍ਰੰਥ ਸਾਹਿਬ ਜੀ ਨੇ ਆਪ ਕ੍ਰਿਪਾ ਕੀਤੀ ਜੋ ਅੰਮ੍ਰਿਤ ਬਾਣੀ ਦੀ ਵੀਚਾਰ ਆਪਾਂ ਪ੍ਰਾਰੰਭ ਕੀਤੀ ਸੀ, ਅੱਜ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਕ੍ਰਿਪਾ ਸਦਕਾ ਉਸ ਅੰਮ੍ਰਿਤ ਬਾਣੀ ਦਾ ਪੰਜਵਾਂ ਸ਼ਬਦ ਅਤੇ ਪੰਜਵੇਂ ਹੀ ਪਾਤਿਸ਼ਾਹ ਦਾ ਉਚਾਰਨ ਕੀਤਾ ਹੋਇਆ ਹੈ, ਜਿਸ ਦੀ ਵੀਚਾਰ ਗੁਰੂ ਕ੍ਰਿਪਾ ਨਾਲ ਕਰਨੀ ਹੈ। ਅੰਮ੍ਰਿਤ ਗੁਰਬਾਣੀ ਦੇ ਕੀਰਤਨ ਵਿਚ ਸਾਹਿਬ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਦੀ ਸਿਫ਼ਤ ਵਿਚ ਭਾਈ ਗੁਰਦਾਸ ਜੀ ਦੀ ਲਿਖੀ ਹੋਈ ਵਾਰ ਵਿਚੋਂ ਪਉੜੀ ਦਾ ਕੀਰਤਨ ਸਾਨੂੰ ਸਰਵਨ ਕਰਾਇਆ ਗਿਆ। ਜਿਸ ਗੁਰੂ ਜੀ ਦੇ ਪਵਿੱਤਰ ਬਚਨ ਅਸੀਂ ਵੀਚਾਰਦੇ ਹਾਂ, ਉਸ ਸਤਿਗੁਰੂ ਜੀ ਲਈ ਹਿਰਦੇ ਵਿਚ ਸ਼ਰਧਾ ਭਾਵਨਾ ਅਤੇ ਇਕਾਗਰਤਾ ਹੋਵੇ। ਸਿਆਣੇ ਗੁਰਮੁਖ ਇਕ ਬਚਨ ਕਰਦੇ ਹੈਨ ਕਿ ਜਿਸ ਬੰਦੇ ਨੇ ਗੁਰਦੁਆਰੇ ਵਿਚ, ਸਤਿਸੰਗਤ ਵਿਚ ਕੀਰਤਨ ਵੀਚਾਰ ਵਿਚੋਂ ਕੁਝ ਖੱਟ ਕੇ ਲਿਜਾਣਾ ਹੈ, ਉਹ ਅਰਦਾਸ ਕਰੇ ਕਿ ਪ੍ਰਮਾਤਮਾ ਉਸਦੇ ਅੰਦਰ ਨੂੰ ਤਿੰਨ ਦਾਤਾਂ

ਬਖ਼ਸ਼ ਦੇਵੇ।

ਪਹਿਲੀ ਦਾਤ ਕਿ ਪ੍ਰਮਾਤਮਾ ਉਸਦੇ ਅੰਦਰ ਨੂੰ ਪੂਰਨ ਸ਼ਰਧਾ ਦੀ ਦਾਤ ਬਖ਼ਸ਼ੇ। ਸ਼ਰਧਾ ਤੋਂ ਬਿਨਾਂ ਅੰਦਰੋਂ ਕੁਝ ਵੀ ਨਹੀਂ ਲਿਆ ਜਾ ਸਕਦਾ। ਗੁਰੂ ਸਾਹਿਬ ਨੇ ਬਾਣੀ ਵਿਚ ਇਹ ਬਚਨ ਵੀ ਕਹੇ ਹਨ-

*ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ॥*
*ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ॥*

(ਅੰਗ ੨੮੫)

ਪਹਿਲੀ ਬੇਨਤੀ ਕਿ ਸਤਿ ਸੰਗੀ ਜਨੋਂ ! ਆਪਣੇ ਅੰਦਰ ਸ਼ਰਧਾ ਰਾਹੀਂ ਅਰਦਾਸ ਕਰੋ। ਸ਼ਰਧਾ 70% ਜਾਂ 80% ਨਹੀਂ, ਪਿਆਰਿਉ ਪੂਰਨ ਤੌਰ 'ਤੇ ਆਪਣੇ ਗੁਰੂ 'ਤੇ ਪੂਰਾ ਭਰੋਸਾ ਹੋਵੇ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਗੁਰੂ ਰਾਮਦਾਸ ਜੀ ਦਾ ਇਕ ਬਚਨ ਹੈ ਤੇ ਉਹ ਪਵਿੱਤਰ ਸ਼ਬਦ ਹੁਕਮ ਰੂਪ ਵਿਚ ਵੀ ਸਤਿਗੁਰੂ ਜੀ ਕਈ ਵਾਰੀ ਬਖ਼ਸ਼ਦੇ ਹਨ। ਹਜ਼ੂਰ ਕ੍ਰਿਪਾਲੂ ਜੀ ਦੇ ਬਚਨ ਹਨ ਕਿ-

*ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ॥*
*ਸਤਿਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ॥*

(ਅੰਗ ੬੬੭)

ਇਕ ਹਜ਼ੂਰ ਦਾ ਹੋਰ ਬਚਨ ਆਉਂਦਾ ਹੈ-

*ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ॥*
*ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ॥*

(ਅੰਗ ੬੯੬)

ਬੜੀ ਵਾਰੀ ਆਪ ਨੇ ਇਹ ਅੰਮ੍ਰਿਤ ਬਚਨ ਪੜ੍ਹੇ ਹੋਣਗੇ ਤੇ ਵੀਚਾਰ ਵੀ ਕੀਤੀ ਹੋਣੀ ਹੈ। ਚਿੱਤ ਵਿਚ ਇਕ ਖ਼ਿਆਲ ਆਉਂਦਾ ਹੈ ਕਿ ਇਸ ਬਾਣੀ ਦੇ ਦੋ ਬਚਨਾਂ ਨੂੰ ਪੜ੍ਹ ਕੇ ਕਿ-

*ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ॥*

ਅਰਥ ਸਪੱਸ਼ਟ ਹਨ ਕਿ ਅਸੀਂ ਬਿਲਕੁਲ ਅੰਨ੍ਹੇ ਹਾਂ, ਸਾਨੂੰ ਕੁਝ ਦਿੱਸਦਾ ਨਹੀਂ ਤੇ ਹੇ ਮੇਰੇ ਮਾਲਕ ਜੀ ! ਇੰਨਾ ਕੁ ਹਨੇਰਾ ਸਾਡੀਆਂ ਅੱਖਾਂ ਨੂੰ ਖਾ ਗਿਆ ਹੈ ਕਿ ਅਸੀਂ ਜ਼ਹਿਰ ਨੂੰ ਆਪਣੀ ਜ਼ਿੰਦਗੀ ਦਾ ਅੰਮ੍ਰਿਤ ਸਮਝ ਕੇ ਪੀਣ ਲੱਗ ਪਏ।

*ਸਤਿਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ॥*

(ਅੰਗ ੬੬੭)

ਸੁੱਖਾਂ ਦੇ ਦਾਤਾ ਸਤਿਗੁਰੂ ਜੀ ! ਕ੍ਰਿਪਾ ਕਰੋ ਸਾਡੇ 'ਤੇ। ਇਹ ਨਹੀਂ ਕਿਹਾ ਕਿ ਅਸੀਂ

ਅੰਨ੍ਹੇ ਹਾਂ ਤੇ ਸਾਨੂੰ ਅੱਖਾਂ ਦੀ ਜੋਤ ਦੇ ਦਿਉ। ਕਹਿਣ ਲੱਗੇ, ਬਸ ਇਕ ਕ੍ਰਿਪਾ ਕਰ ਦਿਉ ਦਾਤਾ ਜੀ ! ਆਪਣਾ ਪੱਲਾ ਫੜਾ ਦਿਉ। ਹੁਣ ਦੂਜਾ ਜਿਹੜਾ ਪ੍ਰਮਾਣ ਅਰਜ਼ ਕੀਤਾ ਹੈ-

*ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ॥*

ਕਿਵੇਂ ਚੱਲੀਏ ਤੇਰੇ ਰਸਤੇ 'ਤੇ।

*ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ॥*

ਨੇਤਰਾਂ ਦੀ ਜੋਤ ਨਹੀਂ ਮੰਗੀ ਕੇਵਲ ਪੱਲਾ ਮੰਗਿਆ। ਇਕ ਦਿਨ ਕਥਾ ਕਰਦਿਆਂ ਕੁਦਰਤੀ ਤੌਰ 'ਤੇ ਖ਼ਿਆਲ ਆਇਆ ਕਿ ਮਨਾ ! ਕਿਉਂ ਗੁਰੂ ਸਾਹਿਬ ਪੱਲਾ ਫੜਨ ਲਈ ਕਹਿੰਦੇ ਹਨ, ਜੋਤ ਕਿਉਂ ਨਹੀਂ ਮੰਗਦੇ ਪਏ ? ਕਿਤੇ ਜੋਤ ਮਿਲੇ ਤੇ ਅੰਦਰ ਦੀ ਚਲਾਕੀ ਨਾਲ ਇਕ ਤੋਂ ਬਿਨਾਂ ਦੂਜੇ ਨੂੰ ਨਾ ਦੇਖਣ ਲੱਗ ਪਈਏ। ਪੱਲੇ ਦਾ ਮਤਲਬ ਇਹ ਹੈ ਕਿ ਜਿਸ ਗੁਰੂ ਦਾ ਪੱਲਾ ਫੜਿਆ ਹੈ, ਉਸ ਉੱਪਰ ਭਰੋਸਾ ਕਰਕੇ ਹੀ ਚੱਲ। ਕਿਉਂਕਿ ਅੱਖਾਂ ਦੂਜਾ ਦੇਖ ਸਕਣਗੀਆਂ ਤੇ ਜਿਸਦਾ ਪੱਲਾ ਫੜਿਆ ਹੋਵੇ, ਫਿਰ ਉਸ ਉੱਪਰ ਯਕੀਨ, ਉਸ ਉੱਪਰ ਭਰੋਸਾ ਬੱਝਦਾ ਹੈ। ਸਤਿਸੰਗੀ ਪੁਰਸ਼ੋ ! ਪਹਿਲੀ ਬੇਨਤੀ ਕਿ ਉਸਦੇ ਅੰਦਰ ਸ਼ਰਧਾ ਹੋਵੇ। ਹੁਣ ਸਾਡੇ ਕਈ ਸੱਜਣ ਇਹ ਵੀ ਕਹਿ ਦਿੰਦੇ ਹਨ ਕਿ ਅੰਨ੍ਹੀ ਸ਼ਰਧਾ ਨਹੀਂ ਚਾਹੀਦੀ। ਮੈਂ ਇਕ ਬੇਨਤੀ ਕਰਦਾ ਹੁੰਦਾ ਹਾਂ ਗੁਰਮੁਖੋ ! ਅੰਨ੍ਹੇ ਉੱਤੇ ਸ਼ਰਧਾ ਨਹੀਂ ਚਾਹੀਦੀ। ਜਦੋਂ ਸਮਰੱਥ ਗੁਰੂ ਗ੍ਰੰਥ ਸਾਹਿਬ ਮਿਲ ਜਾਏ ਤਾਂ ਫਿਰ ਪੂਰਨ ਅੰਧ-ਵਿਸ਼ਵਾਸ ਹੀ ਚਾਹੀਦਾ ਹੈ। ਇੰਨਾ ਭਰੋਸਾ ਕਰ ਕਿ ਜੋ ਮੇਰਾ ਗੁਰੂ ਕਹਿੰਦਾ ਹੈ, ਇਹ ਸੱਚ ਹੈ।

ਦੂਜੀ ਬੇਨਤੀ ਹੈ ਕਿ ਜੇਕਰ ਸਤਿਸੰਗੀ ਪੁਰਸ਼ ਨੇ ਕੁਝ ਖੱਟਣਾ ਹੈ ਤਾਂ ਉਸਦੇ ਕੋਲ ਅੰਦਰ ਦੀ ਨਿਰਮਾਣਤਾ ਹੋਣੀ ਚਾਹੀਦੀ ਹੈ। ਹੰਕਾਰੀ ਬੰਦਾ ਕਦੀ ਕੁਝ ਨਹੀਂ ਪਾ ਸਕਦਾ ਤੇ ਗੁਰੂ ਸਾਹਿਬ ਨੇ ਤਾਂ ਬਾਣੀ ਵਿਚ ਇਹ ਬਚਨ ਵੀ ਕਿਹਾ ਹੈ-

*ਕਬੀਰ ਚੰਦਨ ਕਾ ਬਿਰਵਾ ਭਲਾ ਬੇੜ੍ਹਿਓ ਢਾਕ ਪਲਾਸ॥*
*ਓਇ ਭੀ ਚੰਦਨੁ ਹੋਇ ਰਹੇ ਬਸੇ ਜੁ ਚੰਦਨ ਪਾਸਿ॥*

(ਅੰਗ ੧੩੬੫)

ਨਿਮਰਤਾ ਸੀ, ਦੂਜੇ ਪਾਸੇ ਨਿਰਮਾਣਤਾ ਨਹੀਂ, ਉੱਚਾਪਣ ਹੈ ਤੇ ਨਾਲ ਕਬੀਰ ਸਾਹਿਬ ਨੇ ਕਹਿ ਦਿੱਤਾ-

*ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ॥*
*ਚੰਦਨ ਕੈ ਨਿਕਟੇ ਬਸੈ ਬਾਂਸੁ ਸੁਗੰਧੁ ਨ ਹੋਇ॥*

(ਅੰਗ ੧੩੬੫)

ਸ਼ਰਧਾ ਕਿਵੇਂ ਉਪਜਦੀ ਹੈ ? ਸ਼ਰਧਾ ਵਾਲਿਆਂ ਦੀ ਸੰਗਤ ਕਰੋ, ਸ਼ਰਧਾ ਵਾਲਿਆਂ ਦੇ ਬਚਨ ਪੜ੍ਹੋ ਤੇ ਖ਼ਾਸ ਕਰਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪੜ੍ਹੋਗੇ ਤਾਂ ਸ਼ਰਧਾ ਆਪਣੇ

ਆਪ ਉਪਜੇਗੀ ਤੇ ਅਰਦਾਸ ਵੀ ਕਰੋ ਕਿ ਸੱਚੇ ਪਾਤਿਸ਼ਾਹ ! ਕ੍ਰਿਪਾ ਕਰੀਂ, ਮੇਰੇ ਅੰਦਰ ਸ਼ੰਕਾ ਨਾ ਕਦੀ ਪੈਦਾ ਹੋਵੇ। ਜਦੋਂ ਵੀ ਪੈਦਾ ਕਰੀਂ, ਮੇਰੇ ਅੰਦਰ ਸ਼ਰਧਾ ਹੀ ਪੈਦਾ ਕਰੀਂ। ਕਿਉਂ ? ਸ਼ੰਕਾ ਕਮਾਈ ਨੂੰ ਤਬਾਹ ਕਰ ਦਿੰਦਾ ਹੈ ਤੇ ਸ਼ਰਧਾ ਘੱਟ ਕਮਾਈ ਨਾਲ ਵੀ ਪਾਰ ਕਰ ਦਿੰਦੀ ਹੈ।

ਸਾਡੀਆਂ ਅੱਖਾਂ ਹਨ ਤੇ ਅਸੀਂ ਇਸ ਨਾਲ ਦੇਖਦੇ ਹਾਂ। ਗੁਰੂ ਘਰ ਵਿਚ ਖਲੋਤੇ ਅਸੀਂ ਆਪਣੇ ਇਹਨਾਂ ਅੱਖਾਂ ਦੀਆਂ ਛੋਟੀਆਂ ਛੋਟੀਆਂ ਪੁਤਲੀਆਂ ਨਾਲ ਦੂਰ ਉੱਚੀਆਂ-ਉੱਚੀਆਂ ਪਹਾੜੀਆਂ ਨੂੰ ਵੀ ਦੇਖ ਲੈਂਦੇ ਹਾਂ। ਇਹਨਾਂ ਅੱਖਾਂ ਨਾਲ ਅਸੀਂ ਸਮੁੰਦਰ ਦੇ ਅਸਗਾਹ ਪਾਣੀ ਨੂੰ ਵੀ ਦੇਖਦੇ ਹਾਂ, ਪਰ ਗੁਰਮੁਖੋ ! ਜੇ ਇਹਨਾਂ ਅੱਖਾਂ ਦੇ ਵਿਚ ਹੀ ਥੋੜ੍ਹਾ ਜਿਹਾ ਰੇਤ ਦਾ ਕਣ, ਮਿੱਟੀ ਦਾ ਜ਼ੱਰਾ ਜਾਂ ਕਿਤੇ ਕੱਖ ਪੈ ਜਾਏ ਤਾਂ ਇਕੋ ਦੱਮ ਅੱਖਾਂ ਬੰਦ ਹੋ ਜਾਣਗੀਆਂ ਤੇ ਜਿਸ ਇਨਸਾਨ ਦੇ ਨੇਤਰ ਬੰਦ ਹੋ ਗਏ, ਉਹ ਇਹ ਨਾ ਕਹੇ ਕਿ ਜਿਹੜੇ ਪਹਾੜ ਦਿੱਸਦੇ ਸਨ, ਉਹ ਪਹਾੜ ਹੀ ਖ਼ਤਮ ਹੋ ਗਏ ਹਨ। ਪਹਾੜ ਤਾਂ ਅੱਜ ਵੀ ਕਾਇਮ ਹਨ, ਪਰ ਚੇਤੇ ਰੱਖੀਂ, ਤੇਰੀਆਂ ਅੱਖਾਂ ਦੇ ਵਿਚ ਰੇਤ ਪੈ ਗਈ ਹੈ। ਹੈ ਤਾਂ ਸਭ ਕੁਝ, ਪਰ ਤੇਰੇ ਕੋਲ ਦੇਖਣ ਵਾਲੇ ਨੇਤਰ ਨਹੀਂ ਰਹੇ। ਸਭ ਕੁਝ ਗੁਰੂ ਕੋਲ ਹੈ। ਜਦੋਂ ਜਗਿਆਸੂ ਦੀਆਂ ਅੱਖਾਂ ਵਿਚ ਜ਼ੱਰੇ ਪੈ ਜਾਣ ਤਾਂ ਚੇਤੇ ਰੱਖਿਉ, ਉਸ ਲਈ ਕੁਝ ਨਹੀਂ। ਪਹਾੜ ਹੈ, ਸਮੁੰਦਰ ਹੈ ਉਸ ਦੇ ਲਈ, ਜਿਸਦੇ ਕੋਲ ਨੇਤਰ ਹਨ।

ਦੂਜੀ ਉਦਹਾਰਨ, ਇਹ ਬਾਂਸ ਦੀ ਨਿੱਕੀ ਜਿਹੀ ਭੋਰੀ ਹੈ, ਟੁੱਕੜਾ ਹੈ ਤੇ ਇਨਸਾਨ ਨੇ ਬੰਸਰੀ ਬਣਾਈ। ਆਪਣੇ ਬੁੱਲ੍ਹਾਂ ਨਾਲ ਉਸਨੇ ਬੰਸਰੀ ਲਾ ਕੇ ਫੂਕ ਮਾਰੀ ਤੇ ਬੰਸਰੀ ਦੇ ਵਿਚੋਂ ਰਾਗ ਦੀ ਪੈਦਾਇਸ਼ ਹੋਈ। ਜੇਕਰ ਉਸ ਨਿੱਕੇ ਜਿਹੇ ਬਾਂਸ ਦੀ ਬੰਸਰੀ ਦੇ ਵਿਚ ਕਿਤੇ ਤੇੜ ਆ ਜਾਏ ਤਾਂ ਰਾਗ ਦੀ ਮੌਤ ਹੋ ਜਾਏਗੀ। ਪਿਆਰਿਉ ! ਜਿਸ ਦਿਨ ਜਗਿਆਸੂ ਦੇ ਅੰਦਰ ਆਪਣੇ ਗੁਰੂ ਪ੍ਰਤੀ ਹੀ ਸ਼ੱਕ ਪੈਦਾ ਹੋ ਗਿਆ, ਉਸਦਾ ਫਿਰ ਪਾਰ ਉਤਾਰਾ ਕਿਵੇਂ ਹੋਵੇਗਾ।

ਤੀਜੀ ਬੇਨਤੀ ਕਿ ਜਗਿਆਸੂ ਕੋਲ ਨਿਰਮਾਣਤਾ ਹੋਵੇ। ਵਾਹਿਗੁਰੂ ਕਰੇ ਤੇ ਉਸਦੇ ਚਿੱਤ ਦੀ ਇਕਾਗਰਤਾ ਬਣੇ। ਸ਼ਰਧਾ, ਨਿਰਮਾਣਤਾ ਤੇ ਚਿੱਤ ਦੀ ਇਕਾਗਰਤਾ ਵਾਲਾ ਪੁਰਸ਼ ਹੀ ਸਤਿਸੰਗੀ ਪੁਰਸ਼ ਹੈ।

ਸਭ ਤੋਂ ਪਹਿਲਾਂ ਗੁਰੂ ਅਰਜਨ ਦੇਵ ਜੀ ਦੇ ਸੰਬੰਧੀ ਕੁਝ ਬੇਨਤੀ ਕਰਨੀ ਹੈ, ਕਿਉਂਕਿ ਉਹਨਾਂ ਦੀ ਪਵਿੱਤਰ ਰਚਨਾ ਅਸੀਂ ਵਿਚਾਰਨੀ ਹੈ। ਕੀਰਤਨ ਕੀਤਾ ਗਿਆ ਤੇ ਸਾਰਿਆਂ ਨੇ ਇਹ ਬਚਨ ਸਰਵਨ ਕੀਤੇ-

*ਰਹਿਦੇ ਗੁਰੁ ਦਰੀਆਉ ਵਿਚਿ ਮੀਨ ਕੁਲੀਨ ਹੇਤੁ ਨਿਰਬਾਣੀ।*
*ਦਰਸਨੁ ਦੇਖਿ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ।*
*ਸਬਦੁ ਸੁਰਤਿ ਲਿਵ ਮਿਰਗ ਜਿਉ ਭੀੜ ਪਈ ਚਿਤਿ ਅਵਰੁ ਨ ਆਣੀ।*

*ਚਰਣ ਕਵਲ ਮਿਲਿ ਭਵਰ ਜਿਉ ਸੁਖ ਸੰਪਟ ਵਿਚਿ ਰੈਣਿ ਵਿਹਾਣੀ।*
*ਗੁਰ ਉਪਦੇਸੁ ਨ ਵਿਸਰੈ ਬਾਬੀਹੇ ਜਿਉ ਆਖ ਵਖਾਣੀ।*
*ਗੁਰਮੁਖਿ ਸੁਖਫਲੁ ਪਿਰਮ ਰਸੁ ਸਹਜ ਸਮਾਧਿ ਸਾਧ ਸੰਗਿ ਜਾਣੀ।*
*ਗੁਰ ਅਰਜਨ ਵਿਟਹੁ ਕੁਰਬਾਣੀ॥ ੨੩॥*

(ਵਾਰ ੨੪, ਪ: ੨੩)

ਪਹਿਲੀ ਗੱਲ ਕਿ ਗੁਰੂ ਅਰਜਨ ਦੇਵ ਜੀ ਦਾ ਹੇਤ ਕਿਹੋ ਜਿਹਾ ਹੈ ਪ੍ਰਮਾਤਮਾ ਨਾਲ। ਦੂਜੀ ਬੇਨਤੀ ਕਿ ਗੁਰੂ ਅਰਜਨ ਦੇਵ ਜੀ ਦੀਦਾਰ ਦਰਸ਼ਨਾਂ ਵਿਚ ਕਿਵੇਂ ਮਗਨ ਹਨ। ਤੀਜੀ ਬੇਨਤੀ ਕਿ ਧੰਨ ਗੁਰੂ ਅਰਜਨ ਦੇਵ ਜੀ ਦੀ ਲਿਵ ਕਿਹੋ ਜਿਹੀ ਹੈ। ਚੌਥੀ ਬੇਨਤੀ ਕਿ ਗੁਰੂ ਅਰਜਨ ਦੇਵ ਜੀ ਦੇ ਅੰਦਰ ਦੀ ਇਕਾਗਰਤਾ ਕਿਹੋ ਜਿਹੀ ਹੈ ਤੇ ਪੰਜਵੀਂ ਬੇਨਤੀ ਕਿ ਧੰਨ ਗੁਰੂ ਅਰਜਨ ਦੇਵ ਜੀ ਉਪਦੇਸ਼ ਕਿਵੇਂ ਕਰਦੇ ਪਏ ਹਨ ? ਪੰਜ ਉਦਾਹਰਨਾਂ ਅਸਲ ਵਿਚ ਅੰਦਰ ਦੇ ਪੰਜ ਜੀਵਨ, ਪੰਜ ਰਹਿਮਤਾਂ ਦੀ ਵਿਆਖਿਆ ਹੈ।

ਪਹਿਲੀ ਗੱਲ ਉਹਨਾਂ ਨੇ ਕਹੀ ਕਿ ਗੁਰੂ ਅਰਜਨ ਦੇਵ ਜੀ ਦਾ ਹੇਤ ਗੁਰੂ ਨਾਲ ਇਸ ਤਰ੍ਹਾਂ ਹੈ ਜਿਵੇਂ ਮੱਛੀ ਦਾ ਪਾਣੀ ਨਾਲ ਪਿਆਰ ਹੈ। ਮਹਾਰਾਜ ਉਹਨਾਂ ਦੇ ਦੀਦਾਰ ਦੀ ਤੜਪ ਕਿਹੋ ਜਿਹੀ ਹੈ ? ਕਹਿਣ ਲੱਗੇ, ਦੀਦਾਰ ਹੈ–

*ਦਰਸਨੁ ਦੇਖ ਪਤੰਗ ਜਿਉ ਜੋਤੀ ਅੰਦਰਿ ਜੋਤਿ ਸਮਾਣੀ।*

ਸੱਚੇ ਪਾਤਿਸ਼ਾਹ ਜੀ ਦੀ ਲਿਵ ਭਾਈ ਗੁਰਦਾਸ ਜੀ ਕਹਿਣ ਲੱਗੇ–

*ਸਬਦੁ ਸੁਰਤਿ ਲਿਵ ਮਿਰਗ ਜਿਉ ਭੀੜ ਪਈ ਚਿਤਿ ਅਵਰੁ ਨਾ ਆਣੀ।*

ਗੁਰੂ ਸਾਹਿਬ ਜੀ ਦੇ ਅੰਦਰ ਦੀ ਇਕਾਗਰਤਾ ਕਹਿਣ ਲੱਗੇ ਪਿਆਰਿਆ ! ਇਕਾਗਰਤਾ ਹੈ ਕਮਲ ਫੁੱਲ ਉੱਤੇ ਬੈਠੇ ਹੋਏ ਭਵਰੇ ਦੀ ਤਰ੍ਹਾਂ।

*ਚਰਣ ਕਵਲ ਮਿਲਿ ਭਵਰ ਜਿਉ ਸੁਖ ਸੰਪਟ ਵਿਚਿ ਰੈਣਿ ਵਿਹਾਣੀ।*

ਪਿਆਰ ਮੱਛੀ ਵਾਲਾ, ਦੀਦਾਰ ਕਰਨ ਦੀ ਤਾਂਘ ਪਤੰਗੇ ਵਾਲੀ, ਲਿਵ ਧੰਨ ਗੁਰੂ ਅਰਜਨ ਦੇਵ ਜੀ ਦੀ ਕੰਡੇ ਹੇੜੇ ਦੀ ਆਵਾਜ਼ ਸੁਣਨ ਵਾਲੇ ਹਰਨ ਦੀ ਤਰ੍ਹਾਂ ਤੇ ਗੁਰਮੁਖੋ ! ਧੰਨ ਗੁਰੂ ਅਰਜਨ ਦੇਵ ਜੀ ਦੇ ਅੰਦਰ ਦੀ ਇਕਾਗਰਤਾ ਭੰਵਰੇ ਦੀ ਤਰ੍ਹਾਂ ਹੈ। ਜਿੰਨੀ ਦੇਰ ਤੱਕ ਫੁੱਲ ਦਾ ਰੱਸ ਨਹੀਂ ਚੂਸਦਾ, ਭੰਵਰਾ ਗੂੰਜ ਪਾਏਗਾ ਤੇ ਜਦੋਂ ਰੱਸ ਦਾ ਆਨੰਦ ਮਾਣਦਾ ਹੈ ਤਾਂ ਭੰਵਰਾ ਆਪਣੇ ਆਪ ਹੀ ਸ਼ਾਂਤ ਹੋ ਜਾਂਦਾ ਹੈ। ਕਹਿਣ ਲੱਗੇ ਕਿ ਉਪਦੇਸ਼ ਇਸ ਤਰ੍ਹਾਂ ਕੀਤਾ-

*ਗੁਰੁ ਉਪਦੇਸੁ ਨ ਵਿਸਰੈ ਬਾਬੀਹੇ ਜਿਉ ਆਖ ਵਖਾਣੀ।*

ਜਿਵੇਂ ਬਬੀਹਾ ਉੱਚੀ-ਉੱਚੀ ਪੁਕਾਰਦਾ ਹੈ ਤੇ ਕਹਿਣ ਲੱਗੇ–

*ਗੁਰਮੁਖਿ ਸੁਖਫਲੁ ਪਿਰਮ ਰਸੁ ਸਹਜ ਸਮਾਧਿ ਸਾਧ ਸੰਗਿ ਜਾਣੀ।*
*ਗੁਰ ਅਰਜਨ ਵਿਟਹੁ ਕੁਰਬਾਣੀ॥*

(ਵਾਰ ੨੪, ਪ: ੨੩)

ਹੇਤ, ਲਿਵ, ਦਰਸ਼ਨ, ਇਕਾਗਰਤਾ ਤੇ ਉਪਦੇਸ਼ ਕਰਨ ਦੀ ਅੰਦਰ ਦੀ ਸੁਚੇਤਤਾ, ਇਹ ਪੰਜ ਉਦਾਹਰਨਾਂ ਲਈਆਂ। ਧੰਨ ਗੁਰੂ ਅਰਜਨ ਸਾਹਿਬ ਸੱਚੇ ਪਾਤਿਸ਼ਾਹ ਕ੍ਰਿਪਾਲੂ ਜੀ ਨੂੰ ਅਸੀਂ ਬਾਣੀ ਦਾ ਬੋਹਿਥ ਕਹਿੰਦੇ ਹਾਂ। ਇਹ ਇਤਿਹਾਸ ਦੇ ਸ਼ਬਦ ਹਨ ਕਿ

*ਦੋਹਿਤਾ ਬਾਣੀ ਦਾ ਬੋਹਿਥਾ।*

ਜੇ ਗੁਰੂ ਗ੍ਰੰਥ ਸਾਹਿਬ ਵਿਚ ਆਏ ਹੋਏ ਸ਼ਬਦਾਂ ਦੀ ਗਿਣਤੀ ਕਰੀਏ, 1430 ਅੰਗ ਹਨ ਸਾਡੇ ਕੋਲ ਗੁਰੂ ਗ੍ਰੰਥ ਸਾਹਿਬ ਜੀ ਦੇ। ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦੀਆਂ ਬੀੜਾਂ ਦੀਆਂ ਤਿੰਨ ਪ੍ਰਣਾਲੀਆਂ ਹਨ। ਪਹਿਲੀ ਪ੍ਰਣਾਲੀ ਹੈ ਕਰਤਾਪੁਰੀ ਬੀੜ। ਦੂਜੀ ਹੈ ਖਾਰੀ ਬੀੜ ਭਾਈ ਬੰਨੋ ਵਾਲੀ ਬੀੜ ਤੇ ਤੀਜੀ ਬੀੜ ਨੂੰ ਕਿਹਾ ਜਾਂਦਾ ਹੈ ਦਮਦਮੇ ਵਾਲੀ ਬੀੜ। ਬੀੜ ਦੇ ਅੱਖਰੀ ਅਰਥ ਹਨ ਵੱਖ-ਵੱਖ ਜੁੱਗਾਂ ਨੂੰ ਇਕ ਥਾਂ 'ਤੇ ਸੰਗ੍ਰਹਿ ਕਰ ਦੇਣਾ, ਵੱਖ-ਵੱਖ ਰਚਨਾਵਾਂ ਨੂੰ ਇਕ ਜੁਗਤ ਵਿਚ ਬੰਨ੍ਹ ਦੇਣਾ ਤੇ ਜਿੱਥੇ ਉਹ ਬੱਝ ਜਾਣ, ਜਿਸ ਵਿਚ ਬੱਝਣ, ਉਸਨੂੰ ਕਿਹਾ ਜਾਂਦਾ ਹੈ ਇਹ ਬੀੜ ਹੈ। ਸਤਿਗੁਰੂ ਜੀ ਨੇ ਕਰਤਾਰਪੁਰੀ ਬੀੜ, ਭਾਈ ਬੰਨੋ ਵਾਲੀ ਬੀੜ ਤੇ ਜਿਸ ਦਿਨ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਦਿੱਤੀ ਗਈ, ਉਹ ਸੀ ਦਮਦਮੀ ਬੀੜ ਤੇ ਉਹ ਬੀੜ ਜਿਸ ਵਿਚ ਗੁਰੂ ਤੇਗ਼ ਬਹਾਦਰ ਜੀ ਦੀ ਅੰਮ੍ਰਿਤ ਬਾਣੀ ਵੀ ਦਰਜ ਕੀਤੀ ਗਈ। ਜਿਹੜਾ ਸਾਡੇ ਕੋਲ ਸਰੂਪ ਹੈ, ਉਸਦੇ 1430 ਅੰਗ ਹਨ। ਚੇਤੇ ਰੱਖਿਉ, ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਵੀ 1430 ਅੰਗ ਸਨ, ਕਿਉਂਕਿ ਉਦੋਂ ਪੱਕੇ ਅੰਗ ਮੰਨੇ ਜਾਂਦੇ ਸਨ, ਇਕ ਇਕ ਪਤਰਾ ਮੰਨਿਆ ਜਾਂਦਾ ਹੈ। ਅੱਜ ਵੀ ਜਦੋਂ ਹੱਥ ਲਿਖਤ ਜਾਂ ਪੱਥਰ ਛਾਪੇ ਵਾਲੀ ਬੀੜ ਦਾ ਹਰਿਮੰਦਰ ਸਾਹਿਬ ਵਿਚ ਗੁਰੂ ਕੇ ਸਿੱਖ ਪ੍ਰਕਾਸ਼ ਕਰਦੇ ਹਨ ਤਾਂ ਇਸ ਸਰੂਪ ਨਾਲੋਂ ਹੁਕਮਨਾਮਾ ਵੱਖਰਾ ਆਉਂਦਾ ਹੈ। ਅਸਲ ਵਿਚ ਉਥੇ ਅੰਗਾਂ ਦਾ ਕੁਝ ਫ਼ਰਕ ਹੈ ਪਰ ਬਾਣੀ ਦੇ ਸ਼ਬਦਾਂ ਦਾ ਫ਼ਰਕ ਨਹੀਂ। ਗੁਰਮੁਖ ਵਿਦਵਾਨ ਲਿਖਦੇ ਹਨ ਕਿ ਜੇ ਸਾਰੀ ਬਾਣੀ ਵਿਚ ਅਸੀਂ ਗੁਰੂ ਅਰਜਨ ਦੇਵ ਜੀ ਦੇ ਬਚਨ ਦੇਖੀਏ ਤਾਂ ਪਉਣੇ ਸੱਤ ਸੌ ਅੰਗ ਗੁਰੂ ਗ੍ਰੰਥ ਸਾਹਿਬ ਦਾ ਕੇਵਲ ਧੰਨ ਗੁਰੂ ਅਰਜਨ ਸਾਹਿਬ ਜੀ ਦਾ ਬਣੇਗਾ। ਹਜ਼ੂਰ ਬਾਣੀ ਦੇ ਬੋਹਿਥ ਹਨ। ਬੋਹਿਥ ਦਾ ਅੱਖਰੀ ਅਰਥ ਹੈ ਜਹਾਜ਼। ਅੱਜ ਵੀ ਗੁਰੂ ਅਰਜਨ ਸਾਹਿਬ ਬਾਣੀ ਦੇ ਬੋਹਿਥ ਹਨ, ਬਾਣੀ ਦੇ ਜਹਾਜ਼ ਹਨ। ਦੇਖੋ ਫਿਰ ਇਹ ਜਹਾਜ਼ ਜਿਸ ਕੋਲ ਇੰਨੀ ਸਮਰੱਥਾ ਹੈ ਤੇ ਧੰਨ ਗੁਰੂ ਅਰਜਨ ਸਾਹਿਬ ਕ੍ਰਿਪਾ ਕਰਨ ਤੇ ਇਕ ਖਿਨ ਵਿਚ ਸਾਰੀ ਸ੍ਰਿਸ਼ਟੀ ਨੂੰ ਪਾਰ ਕਰ ਸਕਦੇ ਹਨ। ਅਸੀਂ ਬਚਨ ਪੜ੍ਹਦੇ ਹਾਂ-

*ਕਲਜੁਗਿ ਜਹਾਜੁ ਅਰਜਨੁ ਗੁਰੂ ਸਗਲ ਸ੍ਰਿਸ੍ਟਿ ਲਗਿ ਬਿਤਰਹੁ॥*

(ਅੰਗ ੧੪੦੮)

ਸਾਰੀ ਸ੍ਰਿਸ਼ਟੀ ਗੁਰੂ ਅਰਜਨ ਦੇਵ ਜੀ ਦੇ ਚਰਨ ਫੜੇ ਤਾਂ ਬਾਣੀ ਦਾ ਬੋਹਿਥ ਸਾਰੀ ਸ੍ਰਿਸ਼ਟੀ ਨੂੰ ਪਾਰ ਕਰੇਗਾ। ਇਹ ਨਹੀਂ ਕਿ ਅਸੀਂ ਇਥੇ ਬੈਠੇ ਸੁਖਮਨੀ ਸਾਹਿਬ ਪੜ੍ਹਦੇ ਹਾਂ ਤੇ ਕੋਈ ਹੋਰ ਦੂਜੀ ਥਾਂ 'ਤੇ ਨਹੀਂ ਪੜ੍ਹ ਸਕਦਾ। ਜੇ ਇਥੇ ਬੈਠਿਆਂ ਸੁਖਮਨੀ ਸਾਡੇ ਅੰਦਰ ਨੂੰ ਸੁੱਖ ਦਿੰਦੀ ਹੈ ਤਾਂ ਸਤ ਸਮੁੰਦਰ ਪਾਰ ਬੈਠਿਆਂ ਹੋਇਆਂ ਨੂੰ ਵੀ ਸੁੱਖ ਦੇਵੇਗੀ। ਧੰਨ ਗੁਰੂ ਅਰਜਨ ਸਾਹਿਬ ਜੀ ਨੇ ਕ੍ਰਿਪਾਲਤਾ ਕੀਤੀ ਹੈ। ਅੱਜ ਸੋਹਿਲਾ ਸਾਹਿਬ ਜੀ ਦੀ ਬਾਣੀ ਦੇ ਸ਼ਬਦ ਦਰਜ ਕਰਦਿਆਂ ਸੱਚੀ ਸਰਕਾਰ ਨੇ ਆਪਣਾ ਅੰਤਲਾ ਪੰਜਵਾਂ ਸ਼ਬਦ ਰੱਖਿਆ।

ਜਿਸ ਦਿਨ ਸੋਹਿਲਾ ਸਾਹਿਬ ਜੀ ਦੀ ਵੀਚਾਰ ਪ੍ਰਾਰੰਭ ਕੀਤੀ ਸੀ, ਉਸ ਦਿਨ ਆਰੰਭਤਾ ਇਥੋਂ ਕੀਤੀ ਸੀ ਕਿ ਜ਼ਿੰਦਗੀ ਵੀ ਇਕ ਰਾਤ ਹੈ। ਪੂਰਾ ਜੀਵਨ ਇਕ ਰਾਤ ਹੈ ਤੇ ਜਦੋਂ ਅਸੀਂ ਬਿਸਰਾਮ ਕਰਦੇ ਹਾਂ ਤੇ ਗੁਰਮੁਖੋ ! ਇਹ ਵੀ ਇਕ ਰਾਤ ਹੈ। ਰਾਤ ਨੂੰ ਸੌਣ ਲੱਗਿਆਂ ਸੋਹਿਲਾ ਸਾਹਿਬ ਪੜ੍ਹਿਆ ਜਾਂਦਾ ਹੈ ਤੇ ਦੂਜਾ ਜਦੋਂ ਕਿਸੇ ਪ੍ਰਾਣੀ ਦੀ ਚਿੱਖਾ ਨੂੰ ਲਾਮਬੂ ਲੱਗਦਾ ਹੈ ਤਾਂ ਉਦੋਂ ਵੀ ਸੋਹਿਲਾ ਪੜ੍ਹਦੇ ਹਾਂ ਤੇ ਰਾਤ ਨੂੰ ਸੌਣ ਤੋਂ ਪਹਿਲਾਂ ਵੀ ਸੋਹਿਲਾ ਪੜ੍ਹਦੇ ਹਾਂ। ਇਥੇ ਹਜ਼ੂਰ ਨੇ ਕਿਹਾ ਕਿ ਦੇਖ ਮੌਤ ਤੋਂ ਬਾਅਦ ਵੀ ਸੋਹਿਲਾ, ਸੌਣ ਤੋਂ ਪਹਿਲਾਂ ਵੀ ਸੋਹਿਲਾ। ਚੇਤੇ ਰੱਖੀਂ ਬਾਣੀ ਪੜ੍ਹਨ ਵਾਲਿਆ ! ਹੋ ਸਕਦਾ ਹੈ ਕਿ ਜਿਹੜੀ ਰਾਤ ਤੂੰ ਅੱਜ ਸੌਣ ਲੱਗਾ ਹੈਂ, ਤੇਰੇ ਜੀਵਨ ਦੀ ਉਹ ਆਖ਼ਰੀ ਰਾਤ ਹੋਵੇ। ਅੱਜ ਗੁਰੂ ਅਰਜਨ ਸਾਹਿਬ ਨੇ ਇਥੇ ਹੀ ਗੱਲ ਮੁਕਾਈ-

*ਅਉਧ ਘਟੈ ਦਿਨਸੁ ਰੈਣਾ ਰੇ॥*

ਦਿਨ ਤੇ ਰਾਤ ਕਰਕੇ ਤੇਰੀ ਉਮਰ ਪਈ ਘੱਟਦੀ ਹੈ। ਹੋ ਸਕਦਾ ਹੈ ਤੇਰੀ ਜ਼ਿੰਦਗੀ ਦੀ ਇਹ ਆਖ਼ਰੀ ਰਾਤ ਹੋਵੇ ਤੇ ਸਵੇਰ ਦਾ ਸੂਰਜ ਜੀਵਨ ਦਾ ਨਾ ਚੜ੍ਹੇ।

ਧੰਨ ਗੁਰੂ ਅਰਜਨ ਸਾਹਿਬ ਨੇ ਅੱਜ ਜਿਹੜਾ ਪਹਿਲਾ ਬਚਨ ਕਿਹਾ, ਰਹਾਉ ਦੀ ਤੁੱਕ ਨੂੰ ਅਸੀਂ ਆਧਾਰ ਬਣਾਉਣਾ ਹੈ। ਅੱਜ ਬੇਨਤੀ ਕੀਤੀ, ਹੁਕਮ ਨਹੀਂ ਕੀਤਾ। ਕਹਿਣ ਲੱਗੇ ਕਿ ਤੈਨੂੰ ਬੜੀ ਵਾਰੀ ਸਮਝਾਇਆ ਹੈ ਬੰਦਿਆ ਪਰ ਅੱਜ ਮੈਂ ਹੱਥ ਜੋੜ ਕੇ ਤੈਨੂੰ ਬੇਨਤੀ ਕਰਨ ਆਇਆ ਹਾਂ। ਮੇਰੀ ਬੇਨਤੀ ਨੂੰ ਸੁਣ ਲਈਂ ਜੇ ਤੇਰੇ ਮਨ ਵਿਚ ਕਿਤੇ ਭਾਵਨਾ ਹੋਵੇ। ਮਹਾਰਾਜ ਜੀ ਬੇਨਤੀ ਕਿਹੜੀ ?

*ਅਉਧ ਘਟੈ ਦਿਨਸੁ ਰੈਣਾ ਰੇ॥*

ਦਿਨ ਤੇ ਰਾਤ ਕਰ ਕਰ ਕੇ ਉਮਰ ਘੱਟਦੀ ਜਾ ਰਹੀ ਹੈ। ਮੇਰੇ ਮਨਾ ! ਤੂੰ ਆਲਸੀ ਹੋਇਆ ਬੈਠਾ ਹੈਂ।

*ਮਨ ਗੁਰ ਮਿਲਿ ਕਾਜ ਸਵਾਰੇ॥ ੧॥ ਰਹਾਉ॥*

ਉਮਰ ਘੱਟਦੀ ਪਈ ਹੈ ਮੇਰੇ ਮਨਾ ! ਤੂੰ ਗੁਰੂ ਨੂੰ ਮਿਲ ਕੇ ਆਪਣੀ ਜ਼ਿੰਦਗੀ ਦਾ ਕਾਰਜ ਸਵਾਰ ਲੈ। ਦੇਖੋ, ਜਿਹੜਾ ਇਨਸਾਨ ਇਸ ਧਰਤੀ 'ਤੇ ਆਇਆ ਹੈ, ਅਸੀਂ ਕਈ ਵਾਰੀ

ਸ਼ਬਦ ਵਰਤਦੇ ਹਾਂ ਕਿ ਇਸਦੇ ਜੀਵਨ ਦੀ ਯਾਤਰਾ ਆਰੰਭ ਹੋਈ। ਠੀਕ ਹੈ ਅਸੀਂ ਜੀਵਨ ਦੀ ਯਾਤਰਾ ਕਹਾਂਗੇ, ਪਰ ਅਸਲ ਵਿਚ ਇਹ ਜੀਵਨ ਦੀ ਯਾਤਰਾ ਨਹੀਂ, ਇਸ ਦੀ ਜ਼ਿੰਦਗੀ ਦਾ ਪਹਿਲਾ ਕਦਮ ਇਸਦੀ ਮੌਤ ਦੀ ਯਾਤਰਾ ਵੱਲ ਪਹਿਲਾ ਕਦਮ ਹੈ। ਜੀਵਨ ਯਾਤਰਾ, ਤਾਂਕਿ ਜਿਉਂ-ਜਿਉਂ ਉਹ ਯਾਤਰਾ ਕਰੇਗਾ, ਤਿਉਂ-ਤਿਉਂ ਉਸਨੇ ਜੀਉਣਾ ਹੈ। ਨਹੀਂ, ਜਿਉਂ-ਜਿਉਂ ਉਮਰ ਤੋਂ ਕਦਮ ਪੁੱਟੇਗਾ, ਜਿਉਂ-ਜਿਉਂ ਇਸ ਦੇ ਸੁਆਸ ਪੂਰੇ ਹੋਣਗੇ, ਤਿਉਂ-ਤਿਉਂ ਇਸਦੀ ਯਾਤਰਾ ਮੌਤ ਦੇ ਨੇੜੇ ਇਸ ਨੂੰ ਲੈ ਜਾਏਗੀ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਆਪ ਪੜ੍ਹਦੇ ਹੋ ਤੇ ਧੰਨ ਗੁਰੂ ਗ੍ਰੰਥ ਸਾਹਿਬ ਵਿਚ ਕਬੀਰ ਸਾਹਿਬ ਜੀ ਦਾ ਉਹ ਬਚਨ ਹੈ, ਜਿਸਦੇ ਵਿਚ ਉਹਨਾਂ ਨੇ ਉਮਰ ਘੱਟਣ ਦੀ ਗੱਲ ਕਹੀ ਹੈ। ਕਬੀਰ ਸਾਹਿਬ ਬਚਨ ਕਰਦੇ ਹਨ ਕਿ ਬੱਚੇ ਦਾ ਜਨਮ ਹੁੰਦਾ ਹੈ ਤੇ ਅਸੀਂ ਵਧਾਈਆਂ ਦਿੰਦੇ ਹਾਂ। ਬੱਚੇ ਦੇ ਜਨਮ ਹੋਇਆਂ ਨੂੰ ਇਕ ਸਾਲ ਹੋ ਜਾਏ ਤੇ ਅੱਜ ਕੱਲ ਖ਼ਾਸ ਕਰਕੇ ਲੋਕ ਬਹੁਤ ਅਡੰਬਰ ਕਰਦੇ ਹਨ ਕਿ ਅੱਜ ਸਾਡੇ ਬੱਚੇ ਦਾ ਜਨਮ ਦਿਨ ਹੈ ਤੇ ਮਾਂ ਨਵੇਂ ਬਸਤਰ ਖ਼ਰੀਦ ਕੇ ਦੇਵੇਗੀ। ਪਰਿਵਾਰ ਦੇ ਜੀਅ ਤੋਹਫ਼ੇ ਲੈ ਕੇ ਆਉਣਗੇ, ਪਰ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਜਦੋਂ ਮਾਈ ਆਪਣੇ ਬੱਚੇ ਨੂੰ ਗੋਦ ਵਿਚ ਬਿਠਾ ਕੇ ਕਹਿੰਦੀ ਹੈ ਕਿ ਮੇਰਾ ਪੁੱਤਰ ਇੰਨੇ ਸਾਲ ਦਾ ਵੱਡਾ ਹੋ ਗਿਆ ਹੈ, ਬਸ ਇਹੀ ਭਰਮ ਇਸਨੂੰ ਤਬਾਹ ਕਰ ਜਾਂਦਾ ਹੈ। ਤੇਰਾ ਪੁੱਤਰ ਜਨਮ ਦਿਨ ਵਾਲੇ ਦਿਨ ਵੱਡਾ ਨਹੀਂ ਹੋਇਆ। ਚੇਤੇ ਰੱਖੀਂ, ਇਸਦੀ ਜ਼ਿੰਦਗੀ ਦਾ ਇਕ ਸਾਲ ਘੱਟ ਹੋ ਗਿਆ ਹੈ। ਗੁਰੂ ਸਾਹਿਬ ਕਹਿੰਦੇ ਹਨ-

*ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ*
*ਜਿ ਦਿਨ ਦਿਨ ਅਵਧ ਘਟਤੁ ਹੈ॥*
*ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ॥*

(ਅੰਗ ੯੧)

ਬੱਚਾ ਕਿਸੇ ਦਾ ਵੀ ਪੈਦਾ ਹੋਵੇ, ਉਸ ਦੀ ਕਿਸੇ ਫ਼ਿਰਕੇ ਨਾਲ, ਸੰਪਰਦਾ ਨਾਲ, ਧਰਮ ਨਾਲ ਨਾ ਤੁਲਨਾ ਕਰੀਏ। ਜਦੋਂ ਬੱਚੇ ਦਾ ਜਨਮ ਹੁੰਦਾ ਹੈ ਤਾਂ ਉਸ ਦੇ ਹੱਥਾਂ ਨੂੰ ਤੁਸੀਂ ਦੇਖਿਉ। ਬੱਚੇ ਦੇ ਦੋਨੋਂ ਹੱਥਾਂ ਦੀਆਂ ਮੁੱਠੀਆਂ ਬੰਦ ਹਨ। ਜੇ ਅਸੀਂ ਉਸ ਦੀਆਂ ਮੁੱਠੀਆਂ ਨੂੰ ਖੋਲ੍ਹਣ ਦਾ ਯਤਨ ਕਰੀਏ ਤਾਂ ਕੁਦਰਤੀ ਉਸਦੇ ਹੱਥ ਦੀਆਂ ਮੁੱਠੀਆਂ ਆਪਣੇ ਆਪ ਹੀ ਬੰਦ ਹੋ ਜਾਂਦੀਆਂ ਹਨ। ਪਰ ਜਦੋਂ ਇਹੀ ਬੱਚਾ ਮੌਤ ਦੇ ਨੇੜੇ ਜਾਂਦਾ ਹੈ ਤਾਂ ਮਰਦਿਆਂ ਸਾਰ ਇਸਦੇ ਹੱਥ ਆਪਣੇ ਆਪ ਖੁੱਲ੍ਹ ਜਾਂਦੇ ਹਨ। ਅਸਲ ਵਿਚ ਇਹ ਜਨਮ ਤੇ ਮੌਤ ਵੀ ਸਾਨੂੰ ਇਕ ਗੱਲ ਸਮਝਾ ਰਹੀ ਹੈ ਕਿ ਜਿਸ ਦਿਨ ਤੂੰ ਧਰਤੀ 'ਤੇ ਆਇਆ ਤਾਂ ਤੇਰੀ ਮੁੱਠੀ ਬੰਦ ਸੀ। ਤੇਰੇ ਕੋਲ ਉਮਰ ਸੀ, ਤੇਰੇ ਕੋਲ ਜੀਵਨ ਸੀ, ਪਰ ਪਿਆਰਿਆ! ਦੇਖ, ਅਰਥੀ ਉਠਾਉਣ ਲੱਗਿਆਂ ਤੇਰੇ ਦੋਨੋਂ ਹੱਥ ਖੁੱਲ੍ਹ ਗਏ। ਮੁੱਠੀ ਬੰਦ ਲੈ ਕੇ ਆਇਆ ਸੀ, ਹੱਥ ਖੋਲ੍ਹ ਕੇ ਦੁਨੀਆਂ ਤੋਂ ਚਲਿਆ ਗਿਆ। ਮੇਰੇ ਸਤਿਗੁਰੂ ਜੀ ਨੇ ਅੰਮ੍ਰਿਤ ਬਾਣੀ ਵਿਚ ਬੜੇ ਪ੍ਰਮਾਣ ਦਿੱਤੇ ਹਨ।

ਬਾਬਾ ਫ਼ਰੀਦ ਜੀ ਨੇ ਇਕ ਘਟਨਾ ਦਿੱਤੀ ਹੈ। ਜਦੋਂ ਵਿਆਹ ਹੁੰਦਾ ਹੈ ਤਾਂ ਕਈ ਵਾਰੀ ਬੁੱਕਾਂ ਵਿਚ ਪੁਰਾਤਨ ਇਕ ਰੀਤ ਸੀ ਕਿ ਤਿੱਲ ਪਾਏ ਜਾਂਦੇ ਸਨ। ਕਹਿੰਦੇ ਹਨ, ਜਿੰਦੇ ! ਜੇ ਤੈਨੂੰ ਪਤਾ ਹੈ ਕਿ ਤੇਰੇ ਸੁਆਸਾਂ ਦੇ ਤਿੱਲ ਥੋੜੇ ਹਨ ਤਾਂ ਸੰਭਾਲ ਕੇ ਬੁੱਕ ਭਰੀਂ, ਕਿਉਂਕਿ ਕਈ ਵਾਰੀ ਤਿੱਲ ਇੰਨੇ ਬਾਰੀਕ ਹੁੰਦੇ ਹਨ ਕਿ ਸਾਡੀ ਬੁੱਕ ਵਿਚੋਂ, ਉਂਗਲੀਆਂ ਦੇ ਸੁਰਾਖ਼ ਵਿਚੋਂ ਤਿੱਲ ਧਰਤੀ 'ਤੇ ਡਿੱਗ ਪੈਂਦੇ ਹਨ। ਜ਼ਿੰਦਗੀ ਦੇ ਸੁਆਸ ਤਿੱਲਾਂ ਦੀ ਇਕ ਢੇਰੀ ਹਨ ਤੇ ਇਹਨਾਂ ਦੀ ਸੰਭਲ ਕੇ ਬੁੱਕ ਭਰੀਂ। ਦੇਖੀਂ ਕਿ ਕਿਤੇ ਇੰਨੇ ਕੀਮਤੀ ਸੁਆਸ ਐਵੇਂ ਅਜਾਈਂ ਨਾ ਚਲੇ ਜਾਣ। ਬਾਬਾ ਜੀ ਦੇ ਬਚਨ ਅਸੀਂ ਪੜ੍ਹਦੇ ਹਾਂ-

*ਫਰੀਦਾ ਜੇ ਜਾਣਾ ਤਿਲ ਥੋੜੜੇ ਸੰਮਲਿ ਬੁਕੁ ਭਰੀ॥*
*ਜੇ ਜਾਣਾ ਸਹੁ ਨੰਢੜਾ ਤਾਂ ਥੋੜਾ ਮਾਣੁ ਕਰੀ॥ ੪॥*

(ਅੰਗ ੧੩੭੮)

ਜੇ ਤੈਨੂੰ ਪਤਾ ਹੈ ਕਿ ਮੇਰਾ ਸਾਈਂ ਬਾਲਾ-ਭੋਲਾ ਹੈ ਤਾਂ ਆਪਣੀ ਕਮਾਈ ਦਾ, ਆਪਣੀ ਘਾਲਣਾ ਦਾ ਮਾਣ ਨਾ ਕਰੀਂ। ਉਹਨਾਂ ਦੂਜਾ ਬਚਨ ਹੋਰ ਕਿਹਾ। ਕੋਈ ਆਦਮੀ ਸੈਰ ਕਰਨ ਜਾਂਦਾ ਹੈ। ਕੋਈ ਮੈਦਾਨ ਵਿਚ ਜਾਂਦਾ ਹੈ ਤਾਂ ਉਹ ਦੌੜੇਗਾ। ਕੋਈ ਜ਼ਮੀਨ 'ਤੇ ਸਫ਼ਰ ਕਰਦਾ ਹੈ ਤਾਂ ਕਈ ਮੀਲ ਤੱਕ ਉਹ ਪੈਦਲ ਚੱਲ ਸਕਦਾ ਹੈ। ਕਹਿੰਦੇ ਹਨ ਕਿ ਜੇਕਰ ਕੋਈ ਬੰਦਾ ਇਹ ਕਹੇ ਕਿ ਮੈਂ ਆਪਣੇ ਮਕਾਨ ਦੀ ਛੱਤ ਉੱਤੇ ਦੌੜਨਾ ਹੈ ਤਾਂ ਮਕਾਨ ਦੀ ਛੱਤ ਉੱਤੇ ਸੈਰ ਜ਼ਿਆਦਾ ਦੇਰ ਨਹੀਂ ਹੋ ਸਕਦੀ। ਜਿਹੜੇ ਤੂੰ ਸੁਆਸਾਂ ਦੀ ਪੋਟਲੀ ਲੈ ਕੇ ਆਇਆ ਹੈਂ, ਤੇਰੀ ਜ਼ਿੰਦਗੀ ਵੀ ਸਿਰਫ਼ ਇਸ ਤਰ੍ਹਾਂ ਹੈ ਜਿਵੇਂ ਕੋਠੇ ਦੇ ਉੱਤੇ ਦੌੜਦਾ ਹੋਵੇਂ। ਬਾਬਾ ਜੀ ਦੇ ਬਚਨ ਹਨ-

*ਫਰੀਦਾ ਕੋਠੇ ਧੁਕਣੁ ਕੇਤੜਾ ਪਿਰ ਨੀਦੜੀ ਨਿਵਾਰਿ॥*
*ਜੋ ਦਿਹ ਲਧੇ ਗਾਣਵੇ ਗਏ ਵਿਲਾੜਿ ਵਿਲਾੜਿ॥*

(ਅੰਗ ੧੩੮੦)

ਜਿਹੜੇ ਗਿਣਤੀ ਦੇ ਦਿਨ ਤੈਨੂੰ ਲੱਭੇ ਸਨ ਪਿਆਰਿਆ ! ਉਹ ਗਿਣਤੀ ਦੇ ਦਿਨ ਚਲੇ ਗਏ। ਗੁਰਮੁਖੋ ! ਉਮਰ ਦਿਨ ਦਿਨ ਕਰਕੇ ਘੱਟਦੀ ਹੈ। ਸਾਹਿਬ ਗੁਰੂ ਤੇਗ਼ ਬਹਾਦਰ ਜੀ ਦੇ ਤਾਂ ਬਚਨ ਹਨ ਕਿ-

*ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ॥*
*ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ॥*

(ਅੰਗ ੭੨੬)

ਟੁੱਟੇ ਘੜੇ ਵਿਚ ਤੇੜ ਪੈ ਜਾਏ ਤਾਂ ਪਾਣੀ ਬੂੰਦ-ਬੂੰਦ ਕਰਕੇ ਸਿਮਦਾ ਹੈ ਤੇ ਸੱਜਣਾ ! ਚੇਤੇ ਰੱਖੀਂ, ਤੇਰੇ ਭਾਂਡੇ ਨੂੰ ਤਾਂ ਤਰੇੜ ਉਸ ਦਿਨ ਹੀ ਆ ਗਈ ਸੀ, ਜਿਸ ਦਿਨ ਜਨਮ

ਹੋਇਆ ਸੀ। ਬਾਹਰ ਦੀ ਮਿੱਟੀ ਦਾ ਭਾਂਡਾ ਸਾਲ ਛੇ ਮਹੀਨੇ ਬਾਅਦ ਤੋੜਿਆ ਜਾਏਗਾ, ਕੋਈ ਦੱਸ ਸਾਲ ਬਾਅਦ ਤੋੜਿਆ ਜਾਏਗਾ, ਪਰ ਤੇਰੇ ਭਾਂਡੇ ਨੂੰ ਤਾਂ ਤਰੇੜ ਉਸ ਦਿਨ ਆਈ ਜਿਸ ਦਿਨ ਗੁਰਮੁਖਾ ! ਤੇਰਾ ਜਨਮ ਹੋਇਆ। ਉਸ ਦਿਨ ਇਕ ਇਕ ਸੁਆਸਾਂ ਦੀ ਬੂੰਦ-ਬੂੰਦ ਕਰਕੇ ਭਾਂਡੇ ਵਿਚੋਂ ਨਿਕਲਣ ਲੱਗੀ। ਗੁਰਮੁਖੋ ! ਜ਼ਿੰਦਗੀ ਇਸ ਦਾ ਨਾਮ ਨਹੀਂ ਕਿ ਜਨਮ ਹੋ ਗਿਆ, ਮਾਂ-ਬਾਪ ਨੇ ਪੜ੍ਹਾ ਦਿੱਤਾ, ਤਾਲੀਮ ਚੰਗੀ ਮਿਲ ਗਈ, ਚਾਰ ਪੈਸੇ ਨੌਕਰੀ ਵਿਚੋਂ ਮਿਲਣ ਲੱਗ ਪਏ, ਖੇਤ ਬਹੁਤ ਖ਼ਰੀਦ ਲਏ, ਇਸਦਾ ਨਾਮ ਜ਼ਿੰਦਗੀ ਨਹੀਂ। ਜੇ ਹਜ਼ਾਰਾਂ ਸਾਲ ਵੀ ਬੰਦਾ ਕਮਾ ਕੇ ਚਲਾ ਜਾਏ ਅਤੇ ਜੇ ਵਾਹਿਗੁਰੂ ਜੀ ਦੀ ਯਾਦ ਨਹੀਂ ਤਾਂ ਹਜ਼ਾਰਾਂ ਸਾਲ ਦੇ ਸੁਆਸ ਵੀ ਬੇਕਾਰ ਹਨ।

ਅਸੀਂ ਸੋਚਦੇ ਹਾਂ ਕਿ ਜਨਮ ਤੋਂ ਬਾਅਦ ਜਿਹੜੀ ਸਾਡੀ ਮੌਤ ਹੋਈ, ਬਹੁਤ ਕੁਝ ਪਿੱਛੇ ਛੱਡ ਗਏ ਤੇ ਅਸੀਂ ਲੋਕ ਕਹਿੰਦੇ ਵੀ ਹਾਂ। ਸੰਸਾਰੀ ਲੋਕ ਅਕਸਰ ਭੋਗ ਵਾਲੇ ਦਿਨ ਕਹਿਣਗੇ ਕਿ ਦੇਖੋ ਜੀ, ਇਹ ਕਿੰਨਾ ਸਫਲ ਬੰਦਾ ਸੀ। ਪੁੱਤਰ ਇਸਦੇ ਬੜੇ ਸੈੱਟ, ਇਸਦਾ ਕੰਮ ਬੜਾ ਚੰਗਾ ਤੇ ਕੀ ਸਫਲਤਾ ਜ਼ਿੰਦਗੀ ਦਾ ਇਸਦਾ ਹੀ ਨਾਮ ਹੈ ਕਿ ਸੰਸਾਰ ਵਿਚ ਆਇਆ, ਧਨ ਪਦਾਰਥ ਨਾਮ ਬਣਾ ਕੇ ਚਲਾ ਗਿਆ। ਨਹੀਂ, ਗੁਰਮੁਖੋ ! ਜੇ ਇਸਦਾ ਨਾਮ ਹੀ ਜ਼ਿੰਦਗੀ ਹੋਵੇ ਤਾਂ ਫਿਰ ਤੁਸੀਂ ਜਪੁ ਸਾਹਿਬ ਦੀ ਪਉੜੀ ਰੋਜ਼ ਪੜ੍ਹਦੇ ਹੋ-

*ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥*
*ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥*
*ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥*
*ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥*

(ਜਪੁ ਜੀ ਸਾਹਿਬ)

ਕੀ ਜਨਮ ਤੋਂ ਲੈ ਕੇ ਮਰਨ ਤੱਕ ਦੇ ਧੰਦੇ ਦਾ ਨਾਮ ਜੀਵਨ ਹੈ ? ਸੰਸਾਰੀ ਲੋਕਾਂ ਦੇ ਨਜ਼ਰੀਏ ਵਿਚ ਇਹ ਜੀਵਨ ਹੋ ਸਕਦਾ ਹੈ, ਪਰ ਗੁਰਮਤਿ ਦੇ ਨਜ਼ਰੀਏ ਵਿਚ ਇਹ ਸਫਲ ਜੀਵਨ ਨਹੀਂ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਉੱਤਮ ਪੁਰਖ ਵਿਚ ਆਪਣੇ ਆਪ ਨੂੰ ਮੁਖ਼ਾਤਿਬ ਕਰਕੇ ਕਬਿੱਤ ਉਚਾਰਨ ਕੀਤੀ ਹੈ। ਹਾਲਾਂਕਿ ਉਪਦੇਸ਼ ਉਹਨਾਂ ਸਾਨੂੰ ਦਿੱਤਾ ਹੈ।

ਇਕ ਤੇਲੀ ਨੇ ਕੋਹਲੂ ਲਾ ਲਿਆ ਤੇ ਉਹ ਕੋਹਲੂ ਤਿੱਲਾਂ ਵਿਚੋਂ ਵੀ ਤੇਲ ਕੱਢਦਾ ਹੈ ਤੇ ਸਰਸੋਂ ਦੀ ਘਾਣੀ ਪਾ ਦੇਈਏ ਤਾਂ ਤੇਲ ਉਸਦੇ ਵਿਚੋਂ ਵੀ ਕੱਢਦਾ ਹੈ। ਪੁਰਾਤਨ ਸਮੇਂ ਤੇਲੀ ਦੇ ਕੋਹਲੂ ਨੂੰ ਚਲਾਉਣ ਲਈ ਬਲਦ ਜੋਇਆ ਜਾਂਦਾ ਸੀ। ਉਸਨੇ ਉਸਨੂੰ ਜੋਂਦਿਆਂ ਸਾਰ ਉਸ ਦੀਆਂ ਅੱਖਾਂ ਉੱਪਰ ਕੱਪੜਾ ਬੰਨ੍ਹ ਦਿੱਤਾ। ਫਿਰ ਬੈਲ ਨੂੰ ਹੱਥ ਦਿੱਤਾ ਤੇ ਬੈਲ ਤੁਰਨ ਲੱਗਾ। ਤੇਲੀ ਦੂਰ ਖਲੋਤਾ ਥੋੜੀ ਜਿਹੀ ਆਵਾਜ਼ ਦਿੰਦਾ ਹੈ ਤੇ ਬੈਲ ਸਮਝਦਾ ਹੈ ਕਿ ਸ਼ਾਇਦ ਤੇਲੀ ਮੇਰੇ ਪਿੱਛੇ ਲੱਗਾ ਹੈ। ਸਾਰਾ ਦਿਨ ਬਲਦ ਉਸ ਕੋਹਲੂ ਦਾ ਚੱਕਰ ਕੱਟੀ ਜਾਂਦਾ ਹੈ ਤੇ ਜੇ ਉਹ ਬੈਲ ਸ਼ਾਮ ਨੂੰ 12 ਘੰਟੇ ਤੁਰਨ ਤੋਂ ਬਾਅਦ ਇਸ ਭੁਲੇਖੇ ਵਿਚ ਰਹੇ ਕਿ ਅੱਜ ਪਤਾ

ਨਹੀਂ ਮੈਂ ਤੇਲੀ ਦੇ ਘਰ ਤੋਂ ਕਿੰਨੇ-ਕੁ ਕੋਹ ਦੂਰ ਚਲਾ ਗਿਆ ਹਾਂ। ਪਿਆਰਿਉ ! ਤੁਰਿਆ ਵੀ ਬਲਦ, ਐਨਰਜੀ ਵੀ ਉਸਦੀ ਲੱਗੀ, ਪਰ ਜਦੋਂ ਉਸ ਦੀਆਂ ਅੱਖਾਂ ਤੋਂ ਪੱਟੀ ਲਾਹੀ ਤਾਂ ਹੈਰਾਨ ਹੋ ਗਿਆ ਕਿ ਜਿਥੋਂ ਸਵੇਰੇ ਚੱਲਿਆ ਸੀ, ਸ਼ਾਮ ਨੂੰ ਵੀ ਉਥੇ ਹੀ ਖਲੋਤਾ ਹਾਂ। ਕੀ ਇਸਦਾ ਨਾਮ ਜ਼ਿੰਦਗੀ ਹੈ ? ਮੈਂ ਕਈ ਵਾਰੀ ਸੋਚਦਾ ਹਾਂ ਕਿ ਚਲੋ ਤੇਲੀ ਦਾ ਬਲਦ ਜਿੱਥੇ ਸਵੇਰੇ ਖਲੋਤਾ ਸੀ, ਸ਼ਾਮ ਨੂੰ ਵੀ ਉਥੇ ਹੀ ਖਲੋਤਾ ਹੈ, ਪਰ ਬੰਦਿਆ ! ਤੂੰ ਤਾਂ ਜਨਮ ਵੇਲੇ ਜਿੱਥੇ ਖਲੋਤਾ ਸੀ, ਮਰਨ ਲੱਗਿਆਂ ਉਸ ਤੋਂ ਵੀ ਥੱਲੇ ਚਲਾ ਗਿਆ। ਗੁਰਮੁਖੋ ! ਤੇਲੀ ਦਾ ਬਲਦ ਦੌੜਦਾ ਹੈ, ਸਾਰਾ ਦਿਨ ਸਫ਼ਰ ਕਰਦਾ ਹੈ, ਪਰ ਮੰਜ਼ਿਲ ਕੋਈ ਨਹੀਂ, ਸਿਰਫ਼ ਕੋਹਲੂ ਦੇ ਚੱਕਰ ਲਾਈ ਜਾਂਦਾ ਹੈ ਤੇ ਜਿਹੜਾ ਬੰਦਾ ਰੱਬ ਦੀ ਭਗਤੀ ਤੋਂ ਬਿਨਾਂ ਜੀਉਂਦਾ ਹੈ, ਸੱਚ ਜਾਣੋ, ਉਸ ਦੀ ਜ਼ਿੰਦਗੀ ਤੇਲੀ ਦੇ ਬਲਦ ਦੀ ਤਰ੍ਹਾਂ ਹੈ। ਆਪਣੇ ਮਾਇਆ ਦੇ ਚੱਕਰ ਵਿਚ ਹੀ ਫੱਸਿਆ ਰਿਹਾ ਹੈ ਤੇ ਅੰਦਰੋਂ ਰੂਹਾਨੀਅਤ ਦਾ ਇਕ ਵੀ ਕਦਮ ਨਾ ਪੁੱਟਿਆ। ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਮਿਲਣਾ ਰੱਬ ਨੂੰ ਹੈ, ਅਖਵਾਉਂਦਾ ਦਰਵੇਸ਼ ਹੈ ਤੇ ਸਿਰ 'ਤੇ ਪੰਡਾਂ ਦੁਨੀਆਦਾਰਾਂ ਦੀ ਚੁੱਕੀ ਫਿਰਦਾ ਹੈਂ। ਇਹ ਸੁੱਟ ਕਿਤੇ ਪੰਡਾਂ ਤੇ ਤੁਰ ਆਪਣੇ ਕਬਰ ਵਾਲੇ ਪਾਸੇ। ਉਹਨਾਂ ਦਾ ਬਚਨ ਅਸੀਂ ਪੜ੍ਹਦੇ ਹਾਂ-

*ਫਰੀਦਾ ਦਰ ਦਰਵੇਸੀ ਗਾਖੜੀ ਚਲਾਂ ਦੁਨੀਆਂ ਭਤਿ॥*
*ਬੰਨ੍ਹਿ ਉਠਾਈ ਪੋਟਲੀ ਕਿਥੈ ਵੰਞਾ ਘਤਿ॥*

(ਅੰਗ ੧੩੭੭)

ਹੁਣ ਉਹ ਪੰਡ ਕਿਹੜੀ ਹੈ ? ਗੁਰਮੁਖੋ ! ਕੁਝ ਪੰਡਾਂ ਹਨ ਜਿਹੜੀਆਂ ਫ਼ਰਜ਼ ਹਨ ਸਾਡੇ, ਉਹ ਅਸੀਂ ਨਹੀਂ ਸੁੱਟ ਸਕਦੇ। ਪਰਿਵਾਰ ਦਾ ਫ਼ਰਜ਼, ਮਾਂ-ਬਾਪ ਦੀ ਸੇਵਾ ਦਾ ਫ਼ਰਜ਼, ਸਮਾਜ ਦਾ ਫ਼ਰਜ਼, ਪਰ ਕੁਝ ਪੰਡਾਂ ਅਜਿਹੀਆਂ ਹਨ ਜਿਨ੍ਹਾਂ ਦਾ ਭਾਰ ਦਿਨੋ ਦਿਨ ਵਧੀ ਜਾ ਰਿਹਾ ਹੈ। ਗੁਰੂ ਸਾਹਿਬ ਨੇ ਦੋ ਬਚਨ ਕਹੇ। ਜਿਸ ਬੰਦੇ ਨੇ ਪਹਾੜ ਦੇ ਸਿਖਰ 'ਤੇ ਚੜ੍ਹਨਾ ਹੋਵੇ, ਉਸਦਾ ਵੀ ਭਾਰ ਹਲਕਾ ਚਾਹੀਦਾ ਹੈ ਤੇ ਜਿਸ ਬੰਦੇ ਨੇ ਕਿਸੇ ਦਰਿਆ ਜਾਂ ਸਮੁੰਦਰ ਨੂੰ ਤਰ ਕੇ ਪਾਰ ਕਰਨਾ ਹੋਵੇ ਤਾਂ ਭਾਰ ਉਸਦਾ ਵੀ ਹਲਕਾ ਚਾਹੀਦਾ ਹੈ। ਫੁਰਤੀਲਾ ਇਨਸਾਨ ਚਾਹੀਦਾ ਹੈ। ਜਿਹੜੀ ਅਸੀਂ ਨਿੰਦਿਆ ਕਰ ਕਰ ਕੇ, ਔਗੁਣ ਕਰ ਕਰ ਕੇ ਲੋਕਾਂ ਦੀਆਂ ਪੰਡਾਂ ਚੁੱਕਦੇ ਪਏ ਹਾਂ ਪਰ ਪੰਡਾਂ ਤਾਂ ਆਪਣੀਆਂ ਨਹੀਂ ਚੁੱਕੀਆਂ ਜਾਂਦੀਆਂ ਮਨਾ ! ਤੂੰ ਗਲ੍ਹ ਵਿਚ ਪੱਥਰ ਬੰਨ੍ਹ ਲਏ ਹਨ। ਸਿਰ 'ਤੇ ਵੀ ਪੰਡਾਂ ਚੁੱਕ ਲਈਆਂ ਹਨ। ਜਿਸਦਾ ਗਲ੍ਹ ਵੀ ਭਾਰਾ ਹੋ ਜਾਏ, ਸਿਰ ਵੀ ਭਾਰਾ ਹੋ ਜਾਏ, ਨਾ ਉਹ ਚੜ੍ਹਾਈ ਚੜ੍ਹ ਸਕਦਾ ਹੈ ਤੇ ਨਾ ਉਹ ਗਹਿਰਾਈ ਵਿਚ ਤਰ ਸਕਦਾ ਹੈ। ਗੁਰੂ ਸਾਹਿਬ ਦਾ ਬਚਨ ਆਉਂਦਾ ਹੈ-

*ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ॥*
*ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ॥ ੨॥*

(ਅੰਗ ੧੦੦੧)

ਬਾਬਾ ਜੀ ਕਹਿੰਦੇ ਹਨ ਕਿ ਕੋਈ ਟਾਵੇਂ-ਟਾਵੇਂ ਹਨ ਜਿਹੜੇ ਜਨਮ ਤੋਂ ਧਰਮ ਕਮਾਉਣ ਵਾਲੇ ਪਾਸੇ ਤੁਰਦੇ ਹਨ। ਕਿਉਂਕਿ ਅਸੀਂ ਅੱਜ ਕੱਲ੍ਹ ਧਰਮ ਦਾ ਸੰਬੰਧ ਵੀ ਉਮਰ ਨਾਲ ਬਣਾਈ ਬੈਠੇ ਹਾਂ। ਅਜੇ ਜਵਾਨੀ ਹੈ, ਬੁਢੇਪਾ ਆਏਗਾ, ਫਿਰ ਚਾਰ ਦਿਨ ਬੈਠ ਕੇ ਜੱਪਾਂਗੇ। ਕੀ ਧਰਮ ਦਾ ਸੰਬੰਧ ਕੇਵਲ ਉਸ ਸਰੀਰ ਨਾਲ ਹੈ ਜਿਸ ਸਰੀਰ ਦੀ ਤਾਕਤ ਜਵਾਬ ਦੇ ਜਾਏ। ਗੁਰੂ ਸਾਹਿਬ ਨੇ ਕਿਹਾ-

*ਸ੍ਰਸਤਿ ਬਿਵਸਥਾ ਹਰਿ ਕੀ ਸੇਵਾ ਮਧੵੰਤ ਪ੍ਰਭ ਜਾਪਣ॥*

(ਅੰਗ ੬੮੨)

ਜਦੋਂ ਤੂੰ ਅਰੋਗ ਹੈਂ ਉਦੋਂ ਤੂੰ ਧਰਮ ਕਮਾ। ਗੁਰੂ ਸਾਹਿਬ ਕਹਿੰਦੇ ਹਨ-

*ਜਬ ਲਗੁ ਜਰਾ ਰੋਗੁ ਨਹੀ ਆਇਆ॥*

ਜਿੰਨੀ ਦੇਰ ਤੱਕ ਬੁਢੇਪੇ ਦੀਆਂ ਝੁਰੜੀਆਂ ਨਹੀਂ ਪਈਆਂ, ਜੱਪ ਲੈ ਤੇ ਅਸੀਂ ਕਹਿੰਦੇ ਹਾਂ ਕਿ ਸ਼ੁਰੂ ਉਦੋਂ ਕਰਾਂਗੇ ਜਦੋਂ ਜ਼ਿੰਦਗੀ ਦਾ ਅੰਤ ਹੋਣ ਲੱਗੇਗਾ।

*ਜਬ ਲਗੁ ਜਰਾ ਰੋਗੁ ਨਹੀ ਆਇਆ॥*
*ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥*
*ਜਬ ਲਗੁ ਬਿਕਲ ਭਈ ਨਹੀ ਬਾਨੀ॥*
*ਭਜਿ ਲੇਹਿ ਰੇ ਮਨ ਸਾਰਿਗਪਾਨੀ॥*

(ਅੰਗ ੧੧੫੯)

ਧੰਨ ਗੁਰੂ ਨਾਨਕ ਬਾਬਾ ਜੀ ਨੇ ਇਕ ਬਚਨ ਕਿਹਾ ਹੈ। ਸਾਡੀ ਜ਼ਿੰਦਗੀ ਦੇ ਦੱਸ ਹਿੱਸੇ ਬਾਬਾ ਜੀ ਨੇ ਕੀਤੇ ਹਨ। ਪਰ ਦੱਸਾਂ ਹਿੱਸਿਆਂ ਵਿਚੋਂ ਕੋਈ ਹਿੱਸਾ ਸਿਮਰਨ ਵਾਲਾ ਹੈ ? ਰੱਬ ਨੂੰ ਚੇਤੇ ਨਹੀਂ ਕੀਤਾ ਤਾਂ ਕਹਿੰਦੇ ਹਨ-

*ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ॥*
*ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ॥*
*ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ॥*
*ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ॥*

ਕਹਿਣ ਲੱਗੇ ਨਾਨਕ ਕਿ ਸਾਰੀ ਦੁਨੀਆਂ ਨੂੰ ਮੈਂ ਦੇਖਿਆ-

*ਢੰਢੋਲਿਮੁ ਢੂਢਿਆ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ॥*

(ਅੰਗ ੧੩੮)

ਇਹ ਦੁਨੀਆਂ ਸਿਰਫ਼ ਇਕ ਧੂੰਏਂ ਦਾ ਪਹਾੜ ਹੈ। ਤੂੰ ਧੂੰਏਂ ਦਾ ਪਹਾੜ ਬਣ ਗਿਆ, ਇਹ ਇਕ ਬੱਦਲ ਬਣ ਗਿਆ, ਇਸਤੋਂ ਵੱਧ ਨਹੀਂ। ਹੁਣ ਦੱਸ ਹਿੱਸੇ ਸਾਡੀ ਜ਼ਿੰਦਗੀ ਦੇ

ਕੀਤੇ ਹਨ। ਪਹਿਲੇ ਦੱਸ ਸਾਲ ਸਿਰਫ਼ ਬਚਪਨ ਦੇ ਹਨ। ਅਸੀਂ ਕਹਿੰਦੇ ਹਾਂ ਅਜੇ ਬੱਚੇ ਹਨ, ਅਜੇ ਜ਼ਿੰਦਗੀ ਦਾ ਬੜਾ ਸਮਾਂ ਪਿਆ ਹੈ। ਨਹੀਂ, ਇਸ ਭੁਲੇਖੇ ਨੂੰ ਕੱਢ ਦੇਈਏ। ਬਾਹਰ ਦੀਆਂ ਰਾਤਾਂ ਇਕੋ ਜਿਹੀਆਂ ਹੋ ਸਕਦੀਆਂ ਹਨ, ਪਰ ਜ਼ਿੰਦਗੀ ਦੀਆਂ ਰਾਤਾਂ ਇਕੋ ਜਿਹੀਆਂ ਨਹੀਂ। ਬਾਹਰ ਇਕ ਕਮਰੇ ਵਿਚ ਬਜ਼ੁਰਗ ਸੁੱਤਾ ਹੈ ਤੇ ਨਾਲ ਪੋਤਾ ਹੈ। ਬਾਬੇ ਤੇ ਪੋਤੇ ਦੀ ਬਾਹਰ ਦੀ ਰਾਤ ਤਾਂ ਇਕ ਹੋ ਸਕਦੀ ਹੈ, ਪਰ ਜ਼ਿੰਦਗੀ ਦੀ ਰਾਤ ਬਾਬੇ ਤੇ ਪੋਤੇ ਦੀ ਇਕੋ ਜਿਹੀ ਨਹੀਂ। ਹੋ ਸਕਦਾ ਹੈ ਬਾਬੇ ਤੋਂ ਪਹਿਲਾਂ ਪੋਤੇ ਦੀ ਜ਼ਿੰਦਗੀ ਦੀ ਰਾਤ ਦਾ ਅੰਤ ਹੋ ਜਾਏ। ਅਸੀਂ ਕਹਿੰਦੇ ਹਾਂ ਬਚਪਨ ਹੈ। ਕੀ ਸਾਨੂੰ ਇੰਨਾ ਪਤਾ ਹੈ ਕਿ ਇਸਨੇ ਜਵਾਨੀ ਤੱਕ ਪਹੁੰਚਣਾ ਹੈ ? ਦੱਸ ਸਾਲ ਹੱਸ ਕੇ ਕੱਢ ਦਿੱਤੇ। ਦੱਸ ਤੋਂ ਵੀਹ ਤੱਕ ਖਾਣ ਪੀਣ ਵੱਲ ਰੁਝਿਆ ਰਿਹਾ। ਆਪਣੇ ਲਾਡਾਂ ਵਿਚ ਨਿਕਲ ਗਏ। 20 ਤੋਂ ਲੈ ਕੇ 30 ਸਾਲ ਤੱਕ ਪੂਜਾ ਜ਼ੋਰ ਲਾਇਆ ਕਿ ਮੈਂ ਸੋਹਣਾ ਲੱਗਾਂ। ਸੱਚੇ ਪਾਤਿਸ਼ਾਹ ! ਆਪ ਤਾਂ ਕਹਿ ਕੇ ਗਏ ਹੋ ਕਿ 30 ਸਾਲ ਤੱਕ ਸੋਹਣਾ ਲੱਗਦਾ ਹੈ ਪਰ ਇਥੇ ਤਾਂ 100-100 ਸਾਲ ਦੇ ਵੀ ਜ਼ੋਰ ਲਾਈ ਜਾਂਦੇ ਹਨ ਕਿ ਸਾਡੇ ਵਰਗਾ ਸੋਹਣਾ ਹੀ ਕੋਈ ਨਾ ਲੱਗੇ। ਬਾਹਰ ਦੀ ਸੁੰਦਰਤਾ ਨਾਲੋਂ ਅੰਦਰ ਦਾ ਖੇੜਾ ਲਿਆਈਏ। ਮੈਂ ਕਈ ਵਾਰੀ ਬੇਨਤੀ ਕਰਦਾ ਹਾਂ ਕਿ ਜਿਸ ਗੁਰਮੁਖ ਨੂੰ ਗੁਰੂ ਨੇ ਅੰਦਰ ਦਾ ਰੰਗ ਦੇ ਦਿੱਤਾ ਹੈ, ਉਸਦੇ ਸਾਹਮਣੇ ਚਿਹਰਿਆਂ ਦੇ ਰੰਗਾਂ ਦੀ ਕੋਈ ਕੀਮਤ ਨਹੀਂ। ਤਾਂ ਹੀ ਗੁਰੂ ਜੀ ਨੇ ਪੁੱਛਿਆ, ਭੈਣੇ !

*ਕਵਨ ਬਨੀ ਰੀ ਤੇਰੀ ਲਾਲੀ॥*
*ਕਵਨ ਰੰਗਿ ਤੂੰ ਭਈ ਗੁਲਾਲੀ॥ ੧ ॥ ਰਹਾਉ॥*
*ਤੁਮ ਹੀ ਸੁੰਦਰਿ ਤੁਮਹਿ ਸੁਹਾਗੁ॥*
*ਤੁਮ ਘਰਿ ਲਾਲਨੁ ਤੁਮ ਘਰਿ ਭਾਗੁ॥ ੨ ॥*

(ਅੰਗ ੩੮੪)

ਹਜ਼ੂਰ ਨੇ ਕਿਹਾ, 40 ਸਾਲ ਤੱਕ ਤੂੰ ਮੁਕੰਮਲ ਹੋ ਗਿਆ। ਜਿੰਨੀ ਸ਼ਕਤੀ ਸੀ, ਬਲ ਸੀ, ਉਹ ਗਿਆ। ਹੁਣ ਅੱਗੇ ਢੱਲਣ ਲੱਗਾ। ਜਦੋਂ ਸੂਰਜ ਨਿਕਲਦਾ ਹੈ ਤਾਂ ਉਦੈ ਹੋਣਾ ਇਸਦਾ ਜਨਮ ਹੈ ਤੇ ਜਦੋਂ ਦੁਪਹਿਰ ਤੱਕ ਜਾਂਦਾ ਹੈ, ਦੁਪਹਿਰ ਤੋਂ ਬਾਅਦ ਜਦੋਂ ਢੱਲਦਾ ਹੈ ਤਾਂ ਦਿਨ ਅਸੀਂ ਉਸਨੂੰ ਵੀ ਮੰਨਦੇ ਹਾਂ। ਸੂਰਜ ਨਿਕਲੇ, ਉਹ ਵੀ ਦਿਨ, ਪੂਰੇ ਸਿਖਰ ਉੱਤੇ ਤੱਪੇ ਤਾਂ ਉਹ ਵੀ ਦਿਨ ਤੇ ਜਦੋਂ ਉਹ ਸਿਖਰ ਤੋਂ ਬਾਅਦ ਢੱਲਦਾ ਪਿਆ ਹੈ, ਉਹ ਵੀ ਦਿਨ, ਪਰ ਇਕ ਗੱਲ ਚੇਤੇ ਰੱਖਿਉ, ਦੁਪਹਿਰ ਤੋਂ ਬਾਅਦ ਜਿਹੜਾ ਢੱਲਣਾ ਹੈ, ਉਹ ਅੰਤ ਵਾਲੇ ਪਾਸੇ ਜਾਣਾ ਹੈ। ਗੁਰੂ ਸਾਹਿਬ ਕਹਿੰਦੇ ਹਨ-

*ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ*

50 ਸਾਲ ਦਾ ਹੋਇਆ ਤੇ ਪੈਰ ਡਗਮਗਾਣ ਲੱਗ ਪਏ।

*ਸਠੀ ਦੇ ਬੋਢੇਪਾ ਆਵੈ॥*

*ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ॥*

ਸਤਰਿਆ ਬਹੱਤਰਿਆ ਗਿਆ, 80 ਸਾਲ ਦਾ ਇਸਨੂੰ ਸਮਝ ਕੋਈ ਨਹੀਂ।

*ਨਵੈ ਕਾ ਸਿਹਜਾਸਨੀ ਮੂਲ ਨ ਜਾਣੈ ਅਪ ਬਲੁ॥*

*ਢੰਢੋਲਿਮ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ॥*

(ਅੰਗ ੧੩੮)

ਦੇਖੋ ਸੇਜ ਤੋਂ ਸ਼ੁਰੂ ਹੋਇਆ ਤੇ ਸੇਜ 'ਤੇ ਹੀ ਇਸਦਾ ਅੰਤ ਹੋ ਗਿਆ। ਜਿਸ ਦਿਨ ਬੱਚੇ ਦਾ ਜਨਮ ਹੋਇਆ, ਉਸ ਦਿਨ ਪੰਘੂੜੇ ਦੀ ਸੇਜ ਮਿਲੀ ਤੇ ਜਿਸ ਦਿਨ ਇਸ ਬੰਦੇ ਦਾ ਅੰਤ ਹੋਇਆ ਉਸ ਦਿਨ ਹਸਪਤਾਲ ਵਿਚ ਜਾਂ ਘਰ ਦੇ ਕਿਸੇ ਮੰਜੇ ਦੀ ਸੇਜ ਮਿਲੀ। ਕਹਿਣ ਲੱਗੇ ਜੰਮਦਿਆਂ ਵੀ ਤੇਰੀ ਪਿੱਠ ਮੰਜੇ 'ਤੇ ਲੱਗੀ ਤੇ ਮਰਨ ਲੱਗਿਆਂ ਵੀ ਲੱਗੀ। ਕਿੰਨਾ ਚੰਗਾ ਹੁੰਦਾ ਕਿ ਸੇਜ 'ਤੇ ਸੌਣ ਤੋਂ ਪਹਿਲਾਂ ਤੂੰ ਗੁਰੂ ਨੂੰ ਹਿਰਦੇ ਦੀ ਸੇਜ 'ਤੇ ਬਿਠਾ ਲੈਂਦਾ। ਤੇਰਾ ਜਨਮ ਵੀ ਸੇਜ ਤੇ ਤੇਰਾ ਮਰਨਾ ਵੀ ਸੇਜ। ਹਜ਼ੂਰ ਨੇ ਕਿਹਾ ਕਿ ਉਮਰ ਨੂੰ, ਜ਼ਿੰਦਗੀ ਨੂੰ ਸੰਭਾਲ।

ਭਾਈ ਸਾਹਿਬ ਭਾਈ ਨੰਦ ਲਾਲ ਜੀ ਨੇ ਕਲਗੀਧਰ ਪਾਤਸ਼ਾਹ ਦੀ ਬੜੀ ਕ੍ਰਿਪਾ ਲਈ। ਕਿਉਂਕਿ ਅਸੀਂ ਉਹਨਾਂ ਦੀ ਸਿਰਫ਼ ਸਾਖੀ ਤਾਂ ਸੁਣਾ ਦਿੰਦੇ ਹਾਂ ਕਿ ਭਾਈ ਨੰਦ ਲਾਲ ਜੀ ਵਰਗਾ ਕੋਈ ਵਿਦਵਾਨ ਨਹੀਂ ਸੀ ਪਰ ਪਤਾ ਹੈ ਉਹਨਾਂ ਵਿਚ ਸਿੱਖੀ ਕਿਥੋਂ ਆਈ ? ਘਰਵਾਲੀ ਤੋਂ। ਆਪ ਇਹਨਾਂ ਦੇ ਬਜ਼ੁਰਗ ਪਿਤਾ ਭਾਈ ਛੱਜੂ ਰਾਮ ਵੈਸ਼ਨੋ ਮੱਤ ਦੇ ਧਾਰਨੀ ਸਨ। ਜਿਸ ਦਿਨ ਭਾਈ ਨੰਦ ਲਾਲ ਜੀ ਨੂੰ ਪੰਖੀ ਪਾਉਣ ਆਏ ਗਲ੍ਹੇ ਵਿਚ ਤਾਂ ਕਹਿਣ ਲੱਗੇ ਮੈਂ ਇਹ ਨਹੀਂ ਪਾਉਣੀ। ਕਹਿਣ ਲੱਗੇ ਫਿਰ ਕਿਹੜੀ ਪਾਉਣੀ ਹੈ ? ਕਹਿਣ ਲੱਗੇ ਉਹ ਪਾਉ ਜਿਹੜੀ ਪੰਖੀ ਕੰਠ ਵਿਚ ਪਾਇਆਂ ਪ੍ਰਮਾਤਮਾ ਦਾ ਨਾਮ ਕੰਠ ਵਿਚ ਵੱਸ ਜਾਏ। ਉਸ ਪਾਉਣ ਵਾਲੇ ਨੇ ਹੱਥ ਪਿੱਛੇ ਕਰ ਲਿਆ। ਉਸ ਪਾਉਣ ਵਾਲੇ ਨੇ ਕਿਹਾ ਕਿ ਇਸਦਾ ਵਕਤ ਨਹੀਂ ਆਇਆ। ਸਮਾਂ ਆਵੇਗਾ ਤਾਂ ਜਿਹੋ ਜਿਹੀ ਇਸਦੀ ਜਗਿਆਸਾ ਹੈ, ਇਸਨੂੰ ਇਹੋ ਜਿਹੀ ਹੀ ਪੰਖੀ ਮਿਲੇਗੀ। ਸਮਾਂ ਆਇਆ, ਭਾਈ ਸਾਹਿਬ ਜੀ ਦਾ ਵਿਆਹ ਹੋਇਆ। ਜਿਸ ਘਰ ਵਿਚ ਵਿਆਹ ਹੋਇਆ, ਉਹ ਸਾਰਾ ਪਰਿਵਾਰ ਗੁਰੂ ਦੀ ਬਾਣੀ ਨਾਲ ਜੁੜਿਆ ਸੀ। ਕਹਿੰਦੇ ਹਨ, ਭਾਈ ਸਾਹਿਬ ਦੇ ਵਿਆਹ ਤੋਂ ਬਾਅਦ ਇਹਨਾਂ ਦੀ ਸੁਪਤਨੀ ਨੇ ਸਹੁਰੇ ਘਰ ਵਿਚ ਜਾ ਕੇ ਅੰਮ੍ਰਿਤ ਵੇਲੇ ਜਪੁ ਜੀ ਸਾਹਿਬ ਦਾ ਪਾਠ ਕੀਤਾ। ਸੁਖਮਨੀ ਸਾਹਿਬ ਦਾ ਇਕ ਸੁਰ ਵਿਚ ਪਾਠ ਕੀਤਾ ਤੇ ਭਾਈ ਸਾਹਿਬ ਨੇ ਪਹਿਲੇ ਦਿਨ ਕੋਲ ਬੈਠ ਕੇ ਸੁਣਿਆ। ਕਹਿਣ ਲੱਗੇ, ਨੇਮ ਨਾਲ ਜਿਥੇ ਤੂੰ ਪ੍ਰਭਾਤ ਵੇਲੇ ਉੱਠ ਕੇ ਬਾਣੀ ਪੜ੍ਹੇਂ, ਇਕ ਕ੍ਰਿਪਾ ਕਰੀਂ, ਇਹ ਬਾਣੀ ਦੇ ਸ਼ਬਦ ਮੇਰੇ ਕੰਨਾਂ ਵਿਚ ਵੀ ਪਾਈਂ। ਉਸਨੇ ਬਾਣੀ ਪੜ੍ਹਨੀ ਤੇ ਭਾਈ ਨੰਦ ਲਾਲ ਜੀ ਨੇ ਸੁਣਨੀ।

ਮੈਂ ਕਈ ਵਾਰੀ ਬੇਨਤੀ ਕਰਦਾ ਹਾਂ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬੱਚੀ ਤੋਰੀ ਤਾਂ ਇਕੋ ਗੱਲ ਕਹੀ ਸੀ, ਮੇਰੀਏ ਧੀਏ ? ਸਹੁਰੇ ਘਰ ਚੱਲੀ ਹੈਂ, ਬਸ ਕਿੰਨੀ ਕੁ ਗੱਲ ਚੇਤੇ

ਰੱਖੀਂ ਕਿ ਤੂੰ ਗੁਰੂ ਅਰਜਨ ਦੇਵ ਜੀ ਦੀ ਪੋਤੀ ਹੈਂ, ਗੁਰੂ ਰਾਮਦਾਸ ਜੀ ਦੀ ਪੜਪੋਤੀ ਹੈਂ। ਹਰਿਗੋਬਿੰਦ ਸਾਹਿਬ ਜੀ ਪਿਤਾ ਜੀ ਕਹਿੰਦੇ ਹਨ ਕਿ ਤੂੰ ਸਾਡੀ ਧੀ ਹੈਂ। ਪ੍ਰਭਾਤ ਵੇਲੇ ਭਾਵੇਂ ਸਾਰੇ ਸੁੱਤੇ ਰਹਿਣ, ਪਰ ਤੂੰ ਉੱਠ ਕੇ ਗੁਰੂ ਦੀ ਬਾਣੀ ਦਾ ਨੇਮ ਨਾ ਖੁੰਝਾਈਂ। ਇਹ ਪਿਤਾ ਕਹਿੰਦੇ ਪਏ ਹਨ ਤੇ ਜਿਹੜਾ ਬਾਪ ਹੀ ਕਹੇ, ਧੀਏ ! ਪ੍ਰਵਾਹ ਨਾ ਕਰੀਂ। ਜਾਂਦਿਆਂ ਸਾਰ ਹੀ ਚੁੱਲ੍ਹਾ ਵੱਖ ਕਰ ਲਈਂ। ਇਹ ਕੋਈ ਸਿਆਣਪ ਥੋੜੀ ਹੈ। ਕਹਿਣ ਲੱਗੇ-

*ਗੁਰ ਜਨ ਕੀ ਇਜ਼ਤ ਬਹੁ ਕਰਨੀ।*
*ਸਾਕ ਸੇਵ ਰਿਦ ਮਾਹੇ ਸੋ ਧਰਨੀ।*

ਤੇ ਮਾਤਾ ਦਮੋਦਰੀ ਜੀ ਨੇ ਕੋਲ ਆ ਕੇ ਕਿਹਾ-

ਧੀਏ ! ਦੇਖੀਂ, ਤੇਰੇ ਪਿਤਾ ਨੂੰ ਲੋਕ ਸਿੱਜਦੇ ਕਰਦੇ ਹਨ। ਤੇਰੇ ਦਾਦੇ ਨੂੰ ਨਮਸਕਾਰਾਂ ਹੁੰਦੀਆਂ ਹਨ, ਤੇਰੇ ਪੜਦਾਦੇ ਨੂੰ ਸੋਢੀ ਸੁਲਤਾਨ ਕਹਿੰਦੇ ਹਨ। ਸੋਢੀ ਸੁਲਤਾਨ ਦੀ ਪੜਪੋਤੀ, ਅੰਮ੍ਰਿਤ ਵੇਲੇ ਉੱਠ ਕੇ ਗੁਰੂ ਦੀ ਬਾਣੀ ਜੱਪੀਂ। ਸਾਹਿਬ ਕ੍ਰਿਪਾਲੂ ਜੀ ਕ੍ਰਿਪਾ ਕਰਨ ਅਤੇ ਅਸੀਂ ਆਪਣੀ ਜ਼ਿੰਦਗੀ ਨੂੰ ਇਹ ਸਮਝ ਕੇ ਨਾ ਗਵਾਈਏ ਕਿ ਸ਼ਾਇਦ ਅਜੇ ਬੜੀ ਉਮਰ ਹੈ, ਅਜੇ ਬੜਾ ਸਮਾਂ ਹੈ।

ਭਾਈ ਸਾਹਿਬ ਭਾਈ ਨੰਦ ਲਾਲ ਜੀ ਦੀ ਮੈਂ ਗੱਲ ਕਰ ਰਿਹਾ ਸੀ। ਸਮਾਂ ਆਇਆ, ਹਰਿਮੰਦਰ ਸਾਹਿਬ ਜੀ ਦੇ ਉਹਨਾਂ ਨੇ ਦਰਸ਼ਨ ਕੀਤੇ। ਸਮਾਂ ਆਇਆ ਕਦੀ ਕੁਰਾਨ ਦੇ ਅਰਥ ਕੀਤੇ। ਆਨੰਦਪੁਰ ਸਾਹਿਬ ਦੀ ਧਰਤੀ 'ਤੇ ਆਏ। ਸੱਚੇ ਪਾਤਿਸ਼ਾਹ ਜੀ ਦੇ ਪਹਿਲੇ ਦਿਨ ਦਰਸ਼ਨ ਕੀਤੇ। ਪਰਤ ਕੇ ਹਜ਼ੂਰ ਨੇ ਬੁਲਾਇਆ ਨਹੀਂ ਕਿ ਤੂੰ ਕਿਥੋਂ ਆਇਆ ਹੈਂ। ਭਾਈ ਸਾਹਿਬ ਚੁੱਪ ਚਾਪ ਸ਼ਰਧਾ ਤੇ ਵਿਸ਼ਵਾਸ ਨਾਲ ਬੈਠ ਗਏ ਤੇ ਗੁਰੂ ਗੁਰੂ ਜੱਪਣ ਲੱਗੇ ਤੇ ਨਾਲ ਇਹਨਾਂ ਨੇ ਕਲਮ ਚੁੱਕੀ ਤੇ ਸ਼ੇਅਰ ਲਿਖਣ ਲੱਗ ਪਏ। ਜਿਸ ਦਿਨ ਪਿਆਰ ਵਿਚ ਪੂਰਨ ਲਬਰੇਜ਼ ਹੋ ਗਏ ਤਾਂ ਸੱਚੇ ਪਾਤਿਸ਼ਾਹ ਨੇ ਫਿਰ ਉਸ ਦਿਨ ਆਵਾਜ਼ ਦਿੱਤੀ। ਕੋਲ ਬੁਲਾਇਆ ਤੇ ਇਹਨਾਂ ਨੇ ਕਿਹਾ ਸੀ, ਇਹ ਪੁਸਤਕ ਹੈ ਬੰਦਗੀਨਾਮਾ ਤੇ ਕ੍ਰਿਪਾਲੂ ਜੀ ਨੇ ਪੜ੍ਹ ਕੇ ਕਿਹਾ, ਬੰਦਗੀਨਾਮਾ ਨਹੀਂ, ਇਹ ਹੈ ਜ਼ਿੰਦਗੀਨਾਮਾ। ਜਿਹੜਾ ਇਸਨੂੰ ਪੜ੍ਹੇਗਾ, ਉਸਨੂੰ ਜ਼ਿੰਦਗੀ ਮਿਲੇਗੀ। ਭਾਈ ਸਾਹਿਬ ਨੇ ਗੁਰੂ ਕਲਗੀਧਰ ਜੀ ਨੂੰ ਇਕ ਬਚਨ ਕਿਹਾ। ਪਹਿਲੀ ਗ਼ਜ਼ਲ ਦਾ ਪਹਿਲਾ ਗੀਤ। ਕਹਿਣ ਲੱਗੇ, ਹੇ ਧੰਨ ਗੁਰੂ ਗੋਬਿੰਦ ਸਿੰਘ ਸਾਹਿਬ ! ਮੈਂ ਆਪ ਜੀ ਦੇ ਚਰਨਾਂ ਵਿਚ ਆਇਆ ਹਾਂ। ਮੇਰੇ ਇਥੇ ਆਉਣ ਦਾ ਮਕਸਦ ਇਹ ਨਹੀਂ ਕਿ ਲੋਕ ਕਹਿਣ ਨੰਦ ਲਾਲ ਬਹੁਤ ਵੱਡਾ ਵਿਦਵਾਨ ਹੈ। ਮੈਂ ਇਸ ਕਰਕੇ ਨਹੀਂ ਆਇਆ ਕਿ ਲੋਕ ਕਹਿਣ ਕਿ ਇਹ ਬਾਦਸ਼ਾਹ ਔਰੰਗਜ਼ੇਬ ਦੇ ਦਰਬਾਰ ਵਿਚ ਕੁਰਾਨ ਦੇ ਅਰਥ ਕਰਕੇ ਆਇਆ ਹੈ। ਮੈਂ ਇਸ ਕਰਕੇ ਨਹੀਂ ਆਇਆ ਕਿ ਮੈਂ ਸ਼ਾਇਦ ਆਪਣੀ ਵਿਦਵਤਾ ਦਾ ਰੋਹਬ ਦਿਖਾਵਾਂ।

52 ਕਵੀਆਂ ਵਿਚੋਂ ਕੇਵਲ ਨੰਦ ਲਾਲ ਜੀ ਹੀ ਹਨ ਜਿਹੜੇ ਗੁਰੂ ਦੇ ਲੰਗਰ ਦੇ ਭਾਂਡਿਆਂ ਵਿਚ ਖਲੋਤੇ ਹੁੰਦੇ ਸਨ। ਉਹਨਾਂ ਦਾ ਲੰਗਰ ਸਭ ਤੋਂ ਸ੍ਰੇਸ਼ਟ ਮੰਨਿਆ ਗਿਆ। ਜਦੋਂ

ਹਜ਼ੂਰ ਨੇ ਰਾਤ ਪ੍ਰਸ਼ਾਦੇ ਦੀ ਮੰਗ ਕੀਤੀ ਤਾਂ ਕਿਸੇ ਨੇ ਕਿਹਾ ਇਹ ਵੇਲਾ ਹੈ, ਕਿਸੇ ਨੇ ਕਿਹਾ ਅਜੇ ਪਕਿਆ ਨਹੀਂ ਤੇ ਜਦੋਂ ਹਜ਼ੂਰ ਭਾਈ ਸਾਹਿਬ ਦੇ ਕੋਲ ਗਏ ਤਾਂ ਕਹਿਣ ਲੱਗੇ ਹੱਥ ਜੋੜ ਕੇ – ਹੇ ਅਤਿਥੀ ! ਕ੍ਰਿਪਾ ਕਰਨਾ, ਤੁਸੀਂ ਜਾਇਉ ਨਾ। ਜੇ ਰੁੱਕ ਜਾਉ ਤਾਂ ਮੈਂ ਤਿਆਰ ਕਰਦਾ ਹਾਂ ਜੇ ਨਹੀਂ ਤਾਂ ਫਿਰ ਜੋ ਕੁਝ ਕੱਚਾ-ਪੱਕਾ ਹੈ, ਤੁਸੀਂ ਲੈ ਲਉ, ਪਰ ਜੇ ਤੁਸੀਂ ਚਲੇ ਗਏ ਤਾਂ ਮੇਰਾ ਗੁਰੂ ਮੇਰੇ ਕੋਲੋਂ ਚਲਾ ਜਾਏਗਾ। ਸਵੇਰੇ ਹਜ਼ੂਰ ਨੇ ਫਿਰ ਇਕ ਬਚਨ ਕਿਹਾ ਸੀ-

*ਨੰਦ ਲਾਲ ਭੌ ਹਮਰੋ ਦਾਤਾ।*

ਨੰਦ ਲਾਲ ਸਾਡਾ ਦਾਤਾ ਹੈ।

*ਨੰਦ ਲਾਲ ਭੌ ਹਮਰੋ ਦਾਤਾ।*
*ਭਗਤਨ ਭਾਵ ਸੰਤਨ ਮਨ ਰਾਤਾ।*

ਜਿਸਦਾ ਅੰਦਰ ਪ੍ਰੇਮਾ ਭਗਤੀ ਨਾਲ ਭਰਿਆ ਪਿਆ ਹੈ। ਭਾਈ ਨੰਦ ਲਾਲ ਨੂੰ ਫਿਰ ਉਥੇ ਦਾਤਾ ਜੀ ਨੇ ਪੁੱਛਿਆ, ਕਿਸ ਲਈ ਤੂੰ ਇਥੇ ਆਇਆ ਹੈਂ ? ਉਹਨਾਂ ਸ਼ਬਦ ਪਤਾ ਕੀ ਕਹੇ ? ਕਹਿਣ ਲੱਗੇ, ਦਾਤਾ ! ਮੈਂ ਇਸ ਤਨ ਨੂੰ ਬਹੁਤ ਕੁਝ ਸਮਝਦਾ ਹਾਂ, ਬੜਾ ਪਿਆਰ ਕਰਦਾ ਹਾਂ ਮੈਂ ਦੇਹ ਨੂੰ। ਗੁਰੂ ਜੀ ਕਹਿਣ ਲੱਗੇ, ਦੇਹ ਦੇ ਪਿਆਰ ਵਿਚ ? ਕਹਿਣ ਲੱਗੇ, ਇਸ ਕਰਕੇ ਪਿਆਰ ਕਰਦਾ ਹਾਂ ਕਿ ਇਸ ਦੇਹ ਦੇ ਜ਼ਰੀਏ ਮੈਂ ਤੇਰੇ ਨਾਲ ਜੁੜ ਕੇ ਰੱਬ ਦੀ ਇਬਾਦਤ ਕਰਨੀ ਹੈ ਤੇ ਜਿਸ ਦਿਨ ਰੱਬ ਭੁੱਲ ਜਾਏ, ਮੈਨੂੰ ਦੁਨੀਆਂ ਵਿਚ ਰਹਿਣ ਦਾ ਕੋਈ ਸ਼ੌਕ ਨਹੀਂ। ਕ੍ਰਿਪਾ ਕਰੀਂ ਮੈਨੂੰ ਸੰਸਾਰ ਤੋਂ ਲੈ ਜਾ। ਕਿਸ ਲਈ ਆਏ ? ਉਹਨਾਂ ਦਾ ਬਚਨ ਹੈ-

*ਹਵਾਇ ਬੰਦਗੀ ਆਵੁਰਦ ਦਰ ਵਜੂਦ ਮਰਾ।*

ਹਵਾਇ ਦਾ ਅੱਖਰੀ ਅਰਥ ਹੈ ਤਾਂਘ। ਸਿਰਫ਼ ਤੇਰੇ ਭਜਨ ਦੀ ਤਾਂਘ ਮਾਹੀ ਮੈਨੂੰ ਇਸ ਦੇਹ ਵਿਚ ਲੈ ਕੇ ਆਈ, ਨਹੀਂ ਤਾਂ ਮੈਂ ਕਿਸ ਲਈ ਆਉਣਾ ਸੀ। ਭਾਈ ਨੰਦ ਲਾਲ ਜੀ ਇਕੱਲੇ ਨਹੀਂ, ਜਿੰਨੇ ਵੀ ਅਸੀਂ ਹਾਂ, ਇਸ ਤਾਂਘ ਕਰਕੇ ਸਰੀਰ ਮਿਲਿਆ ਸੀ ਕਿ-

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*

(ਰਹਰਾਸਿ ਸਾਹਿਬ)

ਹਜ਼ੂਰ ਨੇ ਕਿਹਾ-

*ਗੁਰ ਸੇਵਾ ਤੇ ਭਗਤਿ ਕਮਾਈ॥*
*ਤਬ ਇਹ ਮਾਨਸ ਦੇਹੀ ਪਾਈ॥*

(ਅੰਗ ੧੧੫੯)

*ਹਵਾਇ ਬੰਦਗੀ ਆਵੁਰਦ ਦਰ ਵਜੂਦ ਮਰਾ।*

*ਵਗਰਨਾ ਜ਼ੌਕਿ ਚੁਨੀ ਆਮਦਨ ਨ ਬੂਦ ਮਰਾ।*

ਜੇ ਤੇਰੀ ਬੰਦਗੀ ਨਹੀਂ ਤਾਂ ਮੈਨੂੰ ਇਸ ਸਰੀਰ ਵਿਚ ਰਹਿਣ ਦਾ ਬਿਲਕੁਲ ਹੀ ਚਾਅ ਨਹੀਂ। ਧੰਨ ਗੁਰੂ ਅਰਜਨ ਸਾਹਿਬ ਦਾ ਅੱਜ ਸਾਡੀ ਜ਼ਿੰਦਗੀ ਦੀ ਰਾਤ ਵਿਚ ਆਖ਼ਰੀ ਸ਼ਬਦ ਜਿਹੜਾ ਅਸੀਂ ਪੜ੍ਹਦੇ ਹਾਂ, ਰਹਾਉ ਦੇ ਬਚਨ ਹਨ-

*ਅਉਧ ਘਟੈ ਦਿਨਸੁ ਰੈਣਾ ਰੇ॥*

ਦਿਨ ਤੇ ਰਾਤ ਕਰਕੇ ਉਮਰ ਘੱਟਦੀ ਪਈ ਹੈ।

*ਮਨ ਗੁਰ ਮਿਲਿ ਕਾਜ ਸਵਾਰੇ॥ ੧॥ ਰਹਾਉ॥*

ਹੇ ਮਨਾ ! ਗੁਰੂ ਜੀ ਨੂੰ ਮਿਲ ਕੇ ਜ਼ਿੰਦਗੀ ਦਾ ਕਾਜ ਸਵਾਰ ਲੈ। ਤੇ ਕਿਵੇਂ ਘੱਟਦੇ ਪਏ ਹਨ ?

*ਬਹਤੀ ਜਾਤ ਕਦੇ ਦ੍ਰਿਸਟਿ ਨਾ ਧਾਰਤ॥*

(ਅੰਗ ੭੪੩)

ਨਦੀ ਵੱਗਦੀ ਪਈ ਹੈ ਤੇ ਅਸੀਂ ਕਈ ਵਾਰੀ ਸ਼ਬਦ ਵਰਤਦੇ ਹਾਂ ਕਿ

*ਨਦੀ ਨਾਵ ਸੰਜੋਗੀ ਮੇਲੇ।*

ਹੁਣ ਜੇ ਪੁੱਛਿਆ ਜਾਏ ਨਦੀ ਨਾਵ ਸੰਯੋਗੀ ਦਾ ਅਰਥ ਕੀ ਹੈ ? ਇਹ ਵੀ ਸ਼ਬਦ ਅਸੀਂ ਪੜ੍ਹਦੇ ਹਾਂ-

*ਨਦੀਆ ਵਾਹੁ ਵਿਛੁੰਨਿਆ ਮੇਲਾ ਸੰਜੋਗੀ ਰਾਮ॥*

(ਅੰਗ ੪੩੯)

ਨਦੀ ਤੇ ਨਾਵ ਕਿਉਂਕਿ ਨਾਵ ਨਦੀ ਵਿਚ ਨਹੀਂ ਜਾਂਦੀ। ਰੋਜ਼ ਨਾਵ ਦਾ ਨਦੀ ਨਾਲ ਮੇਲ ਹੁੰਦਾ ਹੈ, ਨਾਵ ਰੋਜ਼ ਨਦੀ ਵਿਚ ਤਰਦੀ ਹੈ। ਯਾਦ ਰੱਖਿਉ, ਨਦੀ ਵਿਚ ਜ਼ਰੂਰ ਤਰਦੀ ਹੈ, ਪਰ ਜਿਹੜੇ ਪਾਣੀ 'ਤੇ ਪਹਿਲੇ ਦਿਨ ਤਰੀ, ਦੂਜੇ ਦਿਨ ਉਸ ਉੱਪਰ ਨਹੀਂ ਤਰਦੀ, ਕਿਉਂਕਿ ਉਹ ਪਾਣੀ ਪਤਾ ਨਹੀਂ ਕਿੱਥੇ ਚਲਾ ਜਾਂਦਾ ਹੈ। ਨਦੀਆਂ ਵਿਚ ਜਾਣ ਵਾਲਾ ਪਾਣੀ ਉਹ ਖਿਨ ਖਿਨ ਪ੍ਰਵਾਹਿਤ ਹੋ ਰਿਹਾ ਹੈ। ਜਿਹੜੀ ਨਾਵ ਇਕ ਵਾਰੀ ਜਿਸ ਪਾਣੀ ਉਤੋਂ ਤਰ ਗਈ, ਉਸ ਪਾਣੀ ਨੇ ਪਤਾ ਨਹੀਂ ਕਿਥੇ ਚਲੇ ਜਾਣਾ ਹੈ, ਦੂਜਾ ਪਾਣੀ ਆਏਗਾ। ਸੁਆਸ ਵੀ ਇਕ ਵਹਿੰਦੀ ਹੋਈ ਨਦੀ ਹਨ। ਜਿਹੜਾ ਸਾਹ ਮੇਰਾ ਬਾਹਰ ਨਿਕਲ ਗਿਆ, ਇਸਨੇ ਫਿਰ ਪਰਤ ਕੇ ਆਉਣਾ ਨਹੀਂ, ਦੂਜਾ ਆ ਸਕਦਾ ਹੈ।

ਅਸੀਂ ਇਕ ਪੰਜਾਬੀ ਵਿਚ ਸ਼ਬਦ ਵਰਤਦੇ ਹਾਂ ਕੱਲ, ਹਿੰਦੀ ਵਿਚ ਵੀ ਸ਼ਬਦ ਵਰਤਿਆ ਜਾਂਦਾ ਹੈ ਕੱਲ। ਬਾਕੀ ਜਿੰਨੀਆਂ ਭਾਸ਼ਾਵਾਂ ਹਨ ਉਹਨਾਂ ਵਿਚ ਤਕਰੀਬਨ ਤਿੰਨ

ਵੱਖਰੇ-ਵੱਖਰੇ ਸ਼ਬਦ ਹਨ। ਵਰਤਮਾਨ ਲਈ ਹੋਰ, ਬੀਤੇ ਲਈ ਹੋਰ, ਆਉਣ ਵਾਲੇ ਲਈ ਹੋਰ। ਪਰ ਜਦੋਂ ਅਸੀਂ ਕਹਿੰਦੇ ਹਾਂ ਕਿ ਅਸੀਂ ਕੱਲ ਸ਼ਬਦ ਨੂੰ ਦੋ ਦਿਨਾਂ ਲਈ ਵਰਤਦੇ ਹਾਂ। ਜਿਹੜਾ ਲੰਘ ਚੁੱਕਾ ਦਿਨ ਹੈ, ਉਸਨੂੰ ਵੀ ਕੱਲ ਕਹਿੰਦੇ ਹਾਂ ਤੇ ਆਉਣ ਵਾਲੇ ਦਿਨ ਨੂੰ ਵੀ ਕੱਲ ਕਹਿੰਦੇ ਹਾਂ। ਕੱਲ ਵਿਚੋਂ ਹੀ ਸ਼ਬਦ ਪੈਦਾ ਹੋਇਆ ਕਾਲ। ਕਾਲ ਦਾ ਅਰਥ ਹੈ ਸਮਾਂ, ਕਾਲ ਦਾ ਅਰਥ ਹੈ ਮੌਤ। ਕੱਲ ਸ਼ਬਦ ਦੋ ਥਾਵਾਂ 'ਤੇ ਕਿਉਂ ਵਰਤਿਆ ? ਅਸਲ ਵਿਚ ਇਹ ਸ਼ਬਦ ਵਰਤਦਿਆਂ ਸਾਡੇ ਅੰਦਰ ਨੂੰ ਜਗਾਇਆ। ਕੱਲ ਜਿਹੜਾ ਜਾ ਚੁੱਕਾ ਹੈ ਤੇ ਜਿਹੜਾ ਆਉਣਾ ਹੈ, ਦੋਨਾਂ ਦਿਨਾਂ ਲਈ ਇਕ ਸ਼ਬਦ ਇਸ ਕਰਕੇ ਹੈ ਕਿ ਜਿਹੜਾ ਲੰਘ ਚੁੱਕਾ ਹੈ ਉਹ ਵੀ ਹੱਥ ਵਿਚ ਨਹੀਂ, ਆਉਣ ਵਾਲੇ ਦਾ ਭਰੋਸਾ ਨਹੀਂ ਤੇ ਚੇਤੇ ਰੱਖੀਂ ਕੱਲ ਕਈ ਵਾਰੀ ਕਾਲ ਬਣ ਜਾਂਦਾ ਹੈ। ਜਿਹੜਾ ਅੱਜ ਹੈ, ਇਸਦੀ ਵਰਤੋਂ ਕੋਈ ਨਹੀਂ। ਕਬੀਰ ਸਾਹਿਬ ਜੀ ਨੇ ਕਿਹਾ-

*ਕਬੀਰ ਕਾਲਿ ਕਰੰਤਾ ਅਬਹਿ ਕਰੁ*

ਹੁਣੇ ਕਰ ਜੇ ਕਰ ਸਕਦਾ ਹੈਂ।

*ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ॥*

ਜਿਹੜਾ ਅੱਜ ਕਰਨਾ ਹੈ, ਉਹ ਹੁਣੇ ਕਰ। ਵਰਤਮਾਨ ਵਿਚ ਵਰਤ।

*ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ॥*
*ਪਾਛੈ ਕਛੂ ਨਾ ਹੋਇਗਾ ਜਉ ਸਿਰ ਪਰ ਆਵੈ ਕਾਲੁ॥*

(ਅੰਗ ੧੩੭੧)

ਕਹਿੰਦੇ ਹਨ ਕਿ ਤੇਰਾ ਕੱਲ ਕੱਲ ਹੀ ਤੇਰੇ ਲਈ ਕਾਲ ਬਣਕੇ ਆ ਜਾਣਾ ਹੈ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਘੱਟਦੀ ਉਮਰ ਨੂੰ ਦੇਖਕੇ ਆਲਸੀ ਲੋਕਾਂ ਲਈ ਸ਼ਬਦ ਕਿਹਾ ਕਿ ਕੱਲ ਚੁੱਕੀ ਹੈ ਬੀਤ ਵਸ ਤੋਂ ਦੂਰ ਨਸਾਈਂ। ਜਿਹੜੀ ਸਵੇਰ ਚੜ੍ਹਨੀ ਹੈ ਉਹ ਸਾਨੂੰ ਭਰੋਸਾ ਹੈ ਕਿ ਚੜ੍ਹੇਗੀ। ਬੇਨਤੀ ਕਰਾਂ ਕਿ ਜਿੰਨਾ ਬੰਦਾ ਆਪਣੇ ਸੁਆਸਾਂ ਕਰਕੇ ਸ਼ੱਕੀ ਹੈ, ਇੰਨਾ ਸ਼ੱਕ ਕਿਸੇ 'ਤੇ ਵੀ ਨਹੀਂ ਕੀਤਾ ਜਾ ਸਕਦਾ। ਅਸੀਂ ਕਈ ਵਾਰੀ ਕਹਿੰਦੇ ਹਾਂ ਕਿ ਹੈ ਤਾਂ ਮੇਰਾ ਮਿੱਤਰ, ਪਰ ਸ਼ੱਕ ਜਿਹਾ ਇਸ ਉੱਪਰ ਪੈਂਦਾ ਹੈ। ਮਿੱਤਰ 'ਤੇ ਸ਼ੱਕ ਕਰਦੇ ਹਾਂ, ਬੱਚਿਆਂ 'ਤੇ ਸ਼ੱਕ ਕਰਦੇ ਹਾਂ, ਨੌਕਰ 'ਤੇ ਸ਼ੱਕ ਕਰਦੇ ਹਾਂ, ਪਰਿਵਾਰ 'ਤੇ ਸ਼ੱਕ ਕਰਦੇ ਹਾਂ। ਸ਼ੱਕ ਦਾ ਮਤਲਬ ਹੋ ਸਕਦਾ ਹੈ ਕਿਤੇ ਸਾਥ ਨਾ ਛੱਡ ਜਾਣ। ਕਹਿਣ ਲੱਗੇ ਦੂਜਿਆਂ ਉੱਤੇ ਸ਼ੱਕ ਕਰਨ ਤੋਂ ਪਹਿਲਾਂ ਆਪਣੇ ਮੂੰਹ ਵਿਚੋਂ ਨਿਕਲਦੇ ਹੋਏ ਸਾਹ 'ਤੇ ਸ਼ੱਕ ਕਰਿਆ ਕਰ। ਇਹ ਇੰਨਾ ਧੋਖੇਬਾਜ਼ ਹੈ ਕਿ ਜਿਸ ਦਿਨ ਬਾਹਰ ਨਿਕਲ ਗਿਆ ਤਾਂ ਇਸ ਨੇ ਪਰਤ ਕੇ ਆਉਣਾ ਨਹੀਂ। ਬਾਬਾ ਨਾਨਕ ਜੀ ਨੇ ਇਥੋਂ ਤੱਕ ਕਿਹਾ-

*ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ॥*

(ਅੰਗ ੭੨੧)

ਮੇਰੇ ਸਿਰ ਦੇ ਵਾਲਾਂ ਨੂੰ ਤਾਂ ਮੌਤ ਨੇ ਫੜਿਆ ਹੈ ਤੇ ਤੁਸੀਂ ਕਹਿੰਦੇ ਹੋ ਸੌਂ ਜਾ। ਕਿਵੇਂ ਸੌਂ ਜਾਵਾਂ ? ਜਿਸਦੇ ਸਿਰ 'ਤੇ ਮੌਤ ਗੂੰਜਦੀ ਹੋਵੇ, ਉਹ ਰੱਬ ਨੂੰ ਕੂਕੇਗਾ। ਭਾਈ ਸਾਹਿਬ ਨੇ ਬੜੀ ਸੋਹਣੀ ਨਜ਼ਮ ਕਹੀ ਹੈ-

*ਕੱਲ ਚੁੱਕੀ ਹੈ ਬੀਤ ਵੱਸ ਤੋਂ ਦੂਰ ਨਸਾਈਂ।*
*ਭਲਕ ਅਜੇ ਹੈ ਦੂਰ ਨਹੀਂ ਵਿੱਚ ਹੱਥਾਂ ਆਈ।*
*ਅੱਜ ਅਸਾਡੇ ਕੋਲ ਘਰ ਵਿਚ ਫਿਕਰਾਂ ਲਾਈ।*
*ਕੱਲ ਭਲਕ ਨੂੰ ਸੋਚ ਅੱਜ ਇਹ ਮੁਫਤ ਗਵਾਈ।*

ਕਹਿਣ ਲੱਗੇ-

*ਐ ਸੰਭਲ ਸੰਭਾਲ ਇਸ ਅੱਜ ਨੂੰ ਇਹ ਬੀਤੇ ਮਹਾਂ ਰੱਸ ਪੀਂਦਿਆਂ।*

ਅੱਜ ਨੂੰ ਸਾਂਭ ਲੈਂ। ਗੁਰਮੁਖੋ ! ਕਦੀ ਵੀ ਕੱਲ 'ਤੇ ਨਾ ਛੱਡੀਏ। ਜਿਹੜੇ ਨੇਮੀ ਮਹਾਂਪੁਰਸ਼ ਹਨ, ਇਕ ਦਿਨ ਨਿਤਨੇਮ ਛੁੱਟ ਗਿਆ ਤੇ ਮਨ ਤਾਂ ਇੰਨਾ ਅਮੋੜ ਹੈ ਕਿ ਇਸ ਦੀਆਂ ਲਗਾਮਾਂ ਕੱਸ ਕੇ ਰੱਖੋ ਤਾਂ ਚੱਲੇਗਾ। ਜੇ ਅੱਜ ਕਹਿ ਦਿੱਤਾ ਕਿ ਚਲੋ ਸਵੇਰੇ ਨਿਤਨੇਮ ਨਹੀਂ ਹੋਇਆ, ਦੁਪਹਿਰੇ ਕਰ ਲਵਾਂਗੇ ਤਾਂ ਚੇਤੇ ਰੱਖਿਉ, ਚੌਥੇ ਦਿਨ ਰਾਤ 'ਤੇ ਆ ਜਾਏਗਾ, ਸਵੇਰ 'ਤੇ ਨਹੀਂ ਰਹੇਗਾ। ਕਹਿਣ ਲੱਗੇ ਕਿ ਸੰਭਾਲ ਇਸ ਅੱਜ ਨੂੰ। ਬਾਬਾ ਜੀ ਨੇ ਕਿਹਾ-

*ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ॥*
*ਕਾਲੁ ਅਹੇਰੀ ਫਿਰੈ ਬਧਿਕ ਜਿਉ ਕਹਹੁ ਕਵਨ ਬਿਧਿ ਕੀਜੈ॥ ੧॥*

ਤੂੰ ਕਹਿੰਦਾ ਪਿਆ ਹੈਂ ਕਿ ਦਿਨ ਬੜੇ ਦੂਰ ਹਨ-

*ਸੋ ਦਿਨੁ ਆਵਨ ਲਾਗਾ॥*
*ਮਾਤ ਪਿਤਾ ਭਾਈ ਸੁਤ ਬਨਿਤਾ ਕਹਹੁ ਕੋਊ ਹੈ ਕਾ ਕਾ॥੧॥ਰਹਾਉ॥*
*ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ॥*
*ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ॥ ੨॥*
*ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ॥*
*ਕੇਵਲ ਨਾਮ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ॥*

(ਅੰਗ ੬੯੨)

*ਛਿਨੁ ਛਿਨੁ ਤਨੁ ਛੀਜੈ ਜਰਾ ਜਨਾਵੈ॥*
*ਤਬ ਤੇਰੀ ਓਕ ਕੋਈ ਪਾਨੀਓ ਨ ਪਾਵੈ॥*

(ਅੰਗ ੬੫੬)

ਬਾਬਾ ਫ਼ਰੀਦ ਨੇ ਜਦੋਂ ਉਮਰ ਘੱਟਦੀ ਦੇਖੀ ਤਾਂ ਉਹਨਾਂ ਨੇ ਫਿਰ ਇਕ ਬਚਨ ਕਿਹਾ। ਕਈ ਵਾਰੀ ਜਦੋਂ ਅਸੀਂ ਉਹਨਾਂ ਦੇ ਬਚਨ ਪੜ੍ਹਦੇ ਹਾਂ ਤਾਂ ਉਹਨਾਂ ਨੇ ਸਹੀ ਅਰਥਾਂ ਵਿਚ ਮੌਤ ਦੇ ਗੀਤ ਗਾਏ। ਕਹਿਣ ਲੱਗੇ-

*ਬੁਢਾ ਹੋਆ ਸੇਖ ਫਰੀਦੁ ਕੰਬਣਿ ਲਗੀ ਦੇਹ॥*
*ਜੇ ਸਉ ਵਰ੍ਹਿਆ ਜੀਵਣਾ ਭੀ ਤਨੁ ਹੋਸੀ ਖੇਹ॥*

(ਅੰਗ ੧੩੮੦)

ਕੀ ਤੂੰ ਸੋਚਦਾ ਹੈਂ ਕਿ ਉਮਰ ਘੱਟੇਗੀ ਨਹੀਂ ? ਉਹਨਾਂ ਨੇ ਫਿਰ ਬਚਨ ਕਿਹਾ-

*ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ॥*
*ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ॥*

(ਅੰਗ ੧੩੭੮)

ਜਦੋਂ ਉਹਨਾਂ ਦੇ ਜ਼ਿੰਦਗੀ ਦੇ ਆਖ਼ਰੀ ਦਿਨ ਆਏ, ਉਹ ਤਾਂ ਸਫਲ ਕਰਕੇ ਗਏ, ਪਰ ਸਾਨੂੰ ਕਹਿ ਕੇ ਗਏ-

*ਫਰੀਦਾ ਚਾਰਿ ਗਵਾਇਆ ਹੰਢਿ ਕੈ ਚਾਰਿ ਗਵਾਇਆ ਸੰਮਿ॥*

ਦਿਨ ਹੰਡ ਕੇ ਬਤੀਤ ਕੀਤਾ ਤੇ ਰਾਤ ਸੌਂ ਕੇ ਲੰਘ ਗਈ।

*ਲੇਖਾ ਰਬੁ ਮੰਗੇਸੀਆ ਤੂ ਆਂਹੋ ਕੇਰ੍ਹੇ ਕੰਮਿ॥*

(ਅੰਗ ੧੩੭੯)

ਸਭ ਤੋਂ ਵੱਡਾ ਜ਼ਿੰਦਗੀ ਦਾ ਕਾਜ ਇਹ ਹੈ ਕਿ ਇਸ ਜ਼ਿੰਦਗੀ ਦੇ ਵਿਚ ਹੀ ਲੇਖੇ ਦੇ ਕਾਗ਼ਜ਼ ਪਾਟ ਜਾਣ। ਸ਼ਬਦ ਦੀ ਪਹਿਲੀ ਤੁੱਕ ਹੈ। ਸੌਣ ਲੱਗਾ ਬੰਦਾ ਜਦੋਂ ਕਿਤੇ ਭਾਵਨਾ ਨਾਲ ਇਸ ਤੁੱਕ ਨੂੰ ਪੜ੍ਹਦਾ ਹੈ ਤਾਂ ਧੰਨ ਗੁਰੂ ਅਰਜਨ ਸਾਹਿਬ ਕਹਿੰਦੇ ਹਨ ਕਿ ਤੈਨੂੰ ਹੁਕਮ ਨਹੀਂ ਕਰਦਾ। ਦੇਖੋ ਗੁਰੂ ਦੀ ਰੱਬ ਨਹੀਂ ਮੋੜਦਾ। ਅਸੀਂ ਆਪਣੇ ਆਪ ਨੂੰ ਸਿੱਖ ਕਹਾਉਂਦੇ ਹਾਂ ਤੇ ਅਸੀਂ ਛੇਤੀ ਕਿਤੇ ਗੁਰੂ ਦੀ ਮੰਨਦੇ ਨਹੀਂ। ਬੰਦਿਆ ! ਤੂੰ ਕਾਹਦਾ ਮਾਣ ਕਰਕੇ ਗੁਰੂ ਦੇ ਬਚਨ ਮੋੜੀ ਜਾਂਦਾ ਹੈਂ। ਕਹਿਣ ਲੱਗੇ ਕਿ ਤਰਲਾ ਲੈਣ ਲੱਗਾ ਸੌਣ ਲੱਗੇ ਕਿ ਪਤਾ ਨਹੀਂ ਇਹ ਨਿੱਕੀ ਜਿਹੀ ਨੀਂਦ ਵੱਡੀ ਮੌਤ ਨਾ ਬਣ ਜਾਏ। *ਕਰਉ ਬੇਨੰਤੀ* ਮੇਰੇ ਮਿੱਤਰ, ਮੇਰੀ ਬੇਨਤੀ ਸੁਣ।

*ਕਰਉ ਬੇਨੰਤੀ ਸੁਣਹੁ ਮੇਰੇ ਮੀਤਾ*

ਹੇ ਮੇਰੇ ਮਿੱਤਰ ! ਮੇਰੀ ਬੇਨਤੀ ਸੁਣ। ਮਹਾਰਾਜ ਕੀ ?

*ਸੰਤ ਟਹਲ ਕੀ ਬੇਲਾ॥*

ਰੱਬ ਦੇ ਪਿਆਰੇ ਸੰਤ ਜਨਾਂ ਦੀ ਸੇਵਾ ਕਰਨ ਦਾ ਇਹ ਵੇਲਾ ਹੈ। ਬੇਲਾ ਦਾ ਅੱਖਰੀ

ਅਰਥ ਹੈ ਸਮਾਂ। ਮਹਾਰਾਜ ! ਜੇ ਸੇਵਾ ਕਰਾਂਗੇ, ਫਿਰ ਮਿਲੇਗਾ ਕੀ ? ਕਹਿਣ ਲੱਗੇ-

*ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥*

ਇਥੇ ਕੁਝ ਲਾਹਾ ਲੈ ਕੇ ਜਾ ਤੇ ਇਥੇ ਕੀਤੀ ਹੋਈ ਸੇਵਾ ਨਾਲ ਰੱਬ ਦੇ ਘਰ ਵਿਚ ਥਾਂ ਮਿਲ ਜਾਏਗੀ। ਇਥੇ ਪ੍ਰਮਾਤਮਾ ਦੇ ਨਾਮ ਦਾ ਲਾਹਾ ਲੈ, ਸੇਵਾ ਦਾ ਲਾਹਾ ਲੈ। ਫਿਰ ਅੱਗੇ ਵੱਸਣਾ ਸੌਖਾ ਹੋ ਜਾਏਗਾ। ਇਕ ਬਚਨ ਤੁਸੀਂ ਪੜ੍ਹਦੇ ਹੋ-

*ਇਤੁ ਤਨਿ ਲਾਗੈ ਬਾਣੀਆ॥*

(ਅੰਗ ੨੫)

ਬਾਣੀ ਲੱਗ ਜਾਏ। ਲੱਗਣ ਦਾ ਅਰਥ ਬੜਾ ਭਾਵ-ਪੂਰਤ ਹੈ। ਦੇਖੋ ਭੱਥੇ ਵਿਚ ਤੀਰ ਪਏ ਹਨ। ਚੇਤੇ ਰੱਖਿਉ, ਕਹੀ ਜਾਵਾਂਗੇ ਕਿ ਇਹ ਤੀਰ ਹਨ। ਇਹ ਤੀਰ ਤਿੱਖੇ ਨੋਕ ਵਾਲੇ ਹਨ, ਪਰ ਜਿਸਦੇ ਸੀਨੇ ਵਿਚ ਵੱਜਣਗੇ, ਦਰਦ ਉਹੀ ਜਾਣੇਗਾ। ਤੀਰ ਦਾ ਹੋਣਾ ਹੋਰ ਚੀਜ਼ ਹੈ, ਪਰ ਤੀਰ ਦਾ ਵੱਜਣਾ ਹੋਰ ਚੀਜ਼ ਹੈ। ਕਹਿੰਦੇ ਹਨ, ਜਿਸ ਦਿਨ ਤੇਰੇ ਸਰੀਰ ਵਿਚ ਬਾਣੀ ਦੇ ਤੀਰ ਵੱਜੇ, ਫਿਰ ਸਮਝ ਪਏਗੀ ਬਾਣੀ ਕੀ ਹੈ। ਤੀਰ ਵੱਜਾ ਤੇ ਆਵਾਜ਼ ਆਈ-

*ਸੁਖੁ ਹੋਵੈ ਸੇਵ ਕਮਾਣੀਆ॥*
*ਸਭ ਦੁਨੀਆ ਆਵਣ ਜਾਣੀਆ॥*
*ਵਿਚਿ ਦੁਨੀਆ ਸੇਵ ਕਮਾਈਐ॥*
*ਤਾ ਦਰਗਹ ਬੈਸਣੁ ਪਾਈਐ॥*
*ਕਹੁ ਨਾਨਕ ਬਾਹ ਲੁਡਾਈਐ॥*

(ਅੰਗ ੨੫)

*ਅਉਧ ਘਟੈ ਦਿਨਸੁ ਰੈਣਾ ਰੇ॥*
*ਮਨ ਗੁਰ ਮਿਲਿ ਕਾਜ ਸਵਾਰੇ॥ ੧॥ ਰਹਾਉ॥*

ਉਮਰ ਘੱਟਦੀ ਪਈ ਹੈ।

*ਇਹੁ ਸੰਸਾਰੁ ਬਿਕਾਰੁ ਸੰਸੇ ਮਹਿ*

ਇਹ ਜਿਹੜਾ ਸੰਸਾਰ ਹੈ, ਬੇਕਾਰ ਹੈ, ਵਿਅਰਥ ਹੈ। ਸੰਸਿਆਂ ਵਿਚ ਹੈ, ਚਿੰਤਾ ਵਿਚ ਹੈ।

*ਤਰਿਓ ਬ੍ਰਹਮ ਗਿਆਨੀ॥*

ਤਰੇਗਾ ਉਹ ਜਿਸਨੂੰ ਬ੍ਰਹਮ ਦਾ ਗਿਆਨ ਹੋ ਜਾਏ। ਜਿਹੜਾ ਪ੍ਰਮਾਤਮਾ ਦੇ ਨਾਮ ਨਾਲ ਜੁੜ ਜਾਏ।

*ਜਿਸਹਿ ਜਗਾਇ ਪੀਆਵੈ ਇਹੁ ਰਸੁ*

ਜਿਸਨੂੰ ਸੁੱਤੇ ਨੂੰ ਜਗਾ ਕੇ ਸੱਚੇ ਪਾਤਿਸ਼ਾਹ ਤੁਸੀਂ ਹਰੀ ਰੱਸ ਪਿਲਾ ਦਿਉ।

*ਅਕਥ ਕਥਾ ਤਿਨਿ ਜਾਨੀ॥੨॥*

ਅਕਥ ਦੀ ਕਥਾ ਉਸਨੇ ਜਾਣੀ ਹੈ, ਜਿਸਨੇ ਹਰਿ ਰੱਸ ਨੂੰ ਪੀਤਾ ਹੈ। ਫਿਰ ਗੁਰੂ ਜੀ ਕਹਿਣ ਲੱਗੇ–

*ਜਾ ਕਉ ਆਏ ਸੋਈ ਬਿਹਾਝਹੁ*

ਜਿਸ ਲਈ ਇਸ ਸੰਸਾਰ 'ਤੇ ਆਏ ਹੋ, ਉਸਨੂੰ ਖ਼ਰੀਦੋ, ਉਸਨੂੰ ਇਕੱਠਿਆਂ ਕਰੋ।

*ਹਰਿ ਗੁਰ ਤੇ ਮਨਹਿ ਬਸੇਰਾ॥*

ਗੁਰੂ ਦੇ ਰਾਹੀਂ ਹਰੀ ਦਾ ਤੇਰੇ ਮਨ ਵਿਚ ਨਿਵਾਸ ਹੋਵੇਗਾ। ਤੂੰ ਇਸ ਕਰਕੇ ਆਇਆ ਹੈਂ ਕਿ ਹਰੀ ਤੇਰੇ ਮਨ ਉੱਤੇ ਵੱਸ ਜਾਏ। ਜਿਸ ਲਈ ਆਇਆ ਹੈਂ, ਉਸਨੂੰ ਇਕੱਠਿਆਂ ਕਰ। ਹੁਣ ਅਸੀਂ ਸਾਰੇ ਇਸ ਕਰਕੇ ਆਏ ਹਾਂ ਕਿ ਇਥੋਂ ਕੁਝ ਨਾ ਕੁਝ ਖੱਟ ਸਕੀਏ। ਕੁਝ ਨਾ ਕੁਝ ਕਮਾ ਕੇ ਚੱਲੀਏ। ਧੰਨ ਗੁਰੂ ਅਰਜਨ ਸਾਹਿਬ ਜੀ ਨੇ ਬਚਨ ਕੀਤੇ ਕਿ ਇਥੇ ਜਿਹੜੀ ਬਾਹਰਮੁਖੀ ਕਮਾਈ ਕਰਦੇ ਹਾਂ, ਉਸਦੇ ਵਿਚ ਘਾਟਾ ਪੈ ਜਾਏ ਤਾਂ ਰੱਬ ਨੂੰ ਉਲ੍ਹਾਮੇ ਦਿੰਦੇ ਹਾਂ ਤੇ ਜਿਹੜਾ ਅੰਦਰ ਵਾਲਾ ਦੀਵਾਲੀਆਪਣ ਨਿਕਲ ਗਿਆ, ਉਸਦੀ ਸੋਚ ਹੀ ਕੋਈ ਨਹੀਂ।

*ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ*

*ਬਹੁਰਿ ਨ ਹੋਇਗੋ ਫੇਰਾ॥ ੩॥*

ਨਿਜ ਘਰਿ ਦਾ ਅਰਥ ਹੈ ਆਪਣੇ ਘਰ ਵਿਚ। ਮਹਲੁ ਪਾਵਹੁ, ਤੈਨੂੰ ਟਿਕਾਣਾ ਮਿਲ ਜਾਏਗਾ। ਦੇਖੋ ਜੱਪਣ ਵਾਲੇ ਦਾ ਅੰਦਰ ਜਿਹੜਾ ਹੈ, ਉਹ ਕਈ ਵਾਰੀ ਅਰਥ ਵੀ ਆਪਣੇ ਢੰਗ ਨਾਲ ਬੜੇ ਪਿਆਰੇ ਕਰਦੇ ਹਨ। ਆਪਣੇ ਆਪ ਨੂੰ ਜੀਉਂਦੇ ਜੀਅ ਪ੍ਰਮਾਤਮਾ ਵਿਚ ਅਭੇਦ ਕਰ ਦੇ। ਉਸ ਮਹਿਲ ਵਿਚ ਗਏ ਪਰਤ ਕੇ ਫੇਰੇ ਨਹੀਂ ਪਾਉਂਦੇ। ਅਖ਼ੀਰ 'ਤੇ ਕਹਿਣ ਲੱਗੇ ਗੁਰਮੁਖਾ ! ਸੌਣ ਲੱਗਾ ਹੈਂ ਤਾਂ ਦਿਲ ਦੀਆਂ ਸਾਰੀਆਂ ਗੱਲਾਂ ਮਿਟਾ ਦੇ। ਦੇਖ ਪਤਾ ਨਹੀਂ ਹੋ ਸਕਦਾ ਹੈ, ਕਿਸੇ ਕਮਾਈ ਵਾਲੇ ਦੀ ਤੂੰ ਨਿੰਦਿਆ ਕੀਤੀ ਹੋਵੇ, ਕਿਸੇ ਜੱਪਣ ਵਾਲੇ ਨੂੰ ਮਜ਼ਾਕ ਕੀਤੇ ਹੋਣ, ਕਿਸੇ ਕਮਾਈ ਵਾਲੇ 'ਤੇ ਤੂੰ ਕਟਾਕਸ਼ ਕੀਤੇ ਹੋਣ। ਅਖ਼ੀਰ 'ਤੇ ਸੌਣ ਲੱਗਿਆਂ ਕਹਿ ਦੇ ਕਿ ਧੰਨ ਗੁਰੂ ਨਾਨਕ ਸਾਹਿਬ ! ਕ੍ਰਿਪਾ ਕਰੋ ਮੇਰੀਆਂ ਭੁੱਲਾਂ ਨੂੰ ਬਖ਼ਸ਼ ਦਿਉ। ਜੇ ਸਵੇਰੇ ਦਿਨ ਜ਼ਿੰਦਗੀ ਦਾ ਦਿੱਤਾ ਤਾਂ ਕ੍ਰਿਪਾ ਕਰਿਉ ਮੇਰੀ ਹਉਮੈ ਮਰੇ। ਉਹਨਾਂ ਦੇ ਚਰਨਾਂ ਦੀ ਧੂੜ ਦੇ ਦਿਉ, ਜਿਹੜੇ ਤੇਰੇ ਚਰਨਾਂ ਵਿਚ ਡਿੱਗ ਪਏ ਹਨ।

*ਅੰਤਰਜਾਮੀ ਪੁਰਖ ਬਿਧਾਤੇ*

ਅੰਦਰ ਦੀਆਂ ਜਾਣਨ ਵਾਲੇ! ਸਭ ਕੁਝ ਬਣਾਉਣ ਵਾਲੇ ਸਰਵ-ਵਿਆਪਕ! ਸਰਧਾ, ਮੇਰੇ ਅੰਦਰ ਦੀ ਸ਼ਰਧਾ ਪੂਰੀ ਕਰ ਦਿਉ।

*ਸਰਧਾ ਮਨ ਕੀ ਪੂਰੇ॥*

ਕੀ ?

*ਨਾਨਕ ਦਾਸੁ ਇਹੈ ਸੁਖੁ ਮਾਗੈ*

ਮੈਨੂੰ ਇਹ ਸੁੱਖ ਦੇ ਦਿਉ। ਕੀ ?

*ਮੋ ਕਉ ਕਰਿ ਸੰਤਨ ਕੀ ਧੂਰੇ॥*

ਮੈਨੂੰ ਰੱਬੀ ਸੰਤਾਂ ਦੇ ਚਰਨਾਂ ਦੀ ਧੂੜ ਦੇ ਦਿਉ। ਗੁਰਮੁਖੋ ! ਤਾਂ ਹੀ ਅਸੀਂ ਪੜ੍ਹਦੇ ਹਾਂ-

*ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ॥*

(ਅੰਗ ੭੨੨)

ਜਿਥੇ ਕਮਾਈ ਵਾਲਾ ਪੁਰਸ਼ ਤੁਰਦਾ ਹੈ, ਬੈਠਦਾ ਹੈ, ਉਹ ਥਾਂ ਵੀ ਬੋਲਦੀ ਹੈ।

ਮਸਕੀਨ ਜੀ ਨੇ ਇਕ ਵਾਰ ਕਿਹਾ ਕਿ ਤੁਲਸੀ ਜੀ ਨੂੰ ਮਿਲਣ ਲਈ ਰਹੀਮ ਜੀ ਗਏ ਤੇ ਉਥੇ ਇਕ ਬਾਦਸ਼ਾਹ ਵੀ ਆਇਆ ਹਾਥੀ 'ਤੇ ਚੜ੍ਹ ਕੇ। ਹਾਥੀ ਪੈਰਾਂ ਨਾਲ ਜ਼ਮੀਨ ਪੁੱਟੇ ਤੇ ਸੁੰਡ ਵਿਚ ਮਿੱਟੀ ਲੈ ਕੇ ਆਪਣੇ ਮੱਥੇ 'ਤੇ ਸੁੱਟੀ ਜਾਏ। ਤੁਲਸੀ ਜੀ ਨੇ ਕਿਹਾ, ਰਹੀਮ ਜੀ! ਮੈਨੂੰ ਇਹ ਦੱਸੋ ਕਿ ਹਾਥੀ ਜ਼ਮੀਨ ਤੋਂ ਮਿੱਟੀ ਪੁੱਟ ਕੇ ਆਪਣੇ ਸਿਰ 'ਤੇ ਕਿਉਂ ਸੁੱਟਦਾ ਪਿਆ ਹੈ ? ਅੱਗੋਂ ਰਹੀਮ ਜੀ ਨੇ ਕਿਹਾ, ਤੁਸੀਂ ਰਾਮ ਜੀ ਦੇ ਭਗਤ ਹੋ, ਜਿਸ ਰਾਮ ਜੀ ਦੇ ਚਰਨਾਂ ਦੀ ਧੂੜ ਨਾਲ ਪੱਥਰ ਤਰ ਗਿਆ ਤੇ ਹਾਥੀ ਲੱਭਦਾ ਹੈ ਕਿ ਕਿਤੇ ਰਾਮ ਜੀ ਦੀ ਖ਼ਾਕ ਇਥੇ ਵੀ ਨਾ ਪਈ ਹੋਵੇ। ਗੁਰੂ ਸਾਹਿਬ ਨੇ ਕਿਹਾ ਗੁਰਮੁਖਾ! ਆਉਣ ਲੱਗੇ ਛੱਡ ਹਉਮੈ ਨੂੰ। ਆਪਣੇ ਸਿਰ ਵਿਚ ਧੂੜ ਨਾ ਪਾ। ਰੱਬ ਦੇ ਪਿਆਰਿਆਂ ਦੇ ਚਰਨਾਂ ਦੀ ਧੂੜ ਆਪਣੇ ਮੱਥੇ 'ਤੇ ਲਾ।

*ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ॥*
*ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥*

(ਅੰਗ ੭੨੨)

*ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ॥*
*ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਣਾ॥*

(ਅੰਗ ੬੧੪)

*ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ॥*
*ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ॥*

(ਅੰਗ ੬੮੦)

ਜਿਹੜੇ ਬਾਣੀ ਨਹੀਂ ਪੜ੍ਹਦੇ, ਉਹ ਰਾਤ ਨੂੰ ਇਹ ਬਾਣੀ ਪੜ੍ਹ ਕੇ ਸੌਂਇਆ ਕਰੋ। ਸੋਹਿਲਾ ਸੌਣ ਤੋਂ ਪਹਿਲਾਂ ਪੜ੍ਹਿਆ ਜਾਂਦਾ ਹੈ ਤੇ ਜਿਸ ਦਿਨ ਅਸੀਂ ਮਰ ਗਏ, ਮਰਨ ਤੋਂ ਬਾਅਦ ਪੜ੍ਹਿਆ ਜਾਣਾ ਹੈ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨਾ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



## ਸੰਪਾਦਕ



**ਭਾਈ ਪਰਮਜੀਤ ਸਿੰਘ ਖ਼ਾਲਸਾ**
ਪ੍ਰਧਾਨ
ਸਿੱਖ ਸਟੂਡੈਂਟਸ ਫੈਡਰੇਸ਼ਨ (ਮਹਿਤਾ)

## ਭਾਈ ਪਿੰਦਰਪਾਲ ਸਿੰਘ 'ਕਥਾ ਵਾਚਕ' ਦੀਆਂ ਛੱਪੀਆਂ ਹੋਰ ਪੁਸਤਕਾਂ




ISBN 81-7601-929-3




